# ਫ਼ਰਿਆਮ

ਨ ਕੋ ਬੈਰੀ ਨਹੀ ਬਿਗਾਨਾ

ਬਿਸਰਿ ਗਈ ਸਭ ਤਾਤਿ ਪਰਾਈ ॥

ਜਬ ਤੇ ਸਾਧ ਸੰਗਤਿ ਮੋਹਿ ਪਾਈ ॥ ੧ ॥ ਰਹਾਉ ॥

ਨ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ ॥ ੧ ॥

ਜੋ ਪ੍ਰਭ ਕੀਨੋ ਸੋ ਭਲ ਮਾਨਿਓ, ਏਹਿ ਸੁਮਤਿ ਸਾਧੂ ਤੇ ਪਾਈ ॥ ੨ ॥

ਸਭ ਮਹਿ ਰਵਿ ਰਹਿਆ ਪ੍ਰਭ ਏਕੈ, ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥

(ਕਾਨੜਾ ਮਹਲਾ ੫)

# ਪੰਜਾਬੀਓ ! ਭਰਾਤਰੀ ਭਾਵ ਵਾਲੀ ਰਵਾਇਤ ਕਾਇਮ ਰਖੋ

## ਪ੍ਰਧਾਨ ਮੰਤਰੀ ਦਾ ਪੰਜਾਬੀਆਂ ਦੇ ਨਾਂਅ ਸੰਦੇਸ਼

ਭੈਣੋ ਅਤੇ ਭਰਾਵੋ !



ਪੰਜਾਬ ਵਿਚ ਪਿਛਲੇ ਦਿਨਾਂ ਦੀਆਂ ਘਟਨਾਵਾਂ ਨਾਲ ਮੇਰਾ ਦਿਲ ਦੁੱਖ ਨਾਲ ਭਰਿਆ ਪਿਆ ਹੈ। ਮੈਂ ਕੀ, ਸਾਰਾ ਦੇਸ਼ ਹੀ ਚਿੰਤਤ ਹੈ। ਪੰਜਾਬ ਦੇ ਲੋਕ ਆਪਣੀ ਦੋਸਤੀ ਲਈ ਮਸ਼ਹੂਰ ਹਨ। ਕੀ ਉਹ ਆਪਣੀ ਭਾਈਚਾਰੇ ਅਤੇ ਉਦਾਰਤਾ ਦੀ ਭਾਵਨਾ ਨੂੰ ਭੁੱਲ ਗਏ ਹਨ ? ਪੰਜਾਬ ਸੂਰਬੀਰਾਂ ਦੀ ਧਰਤੀ ਹੈ। ਇਥੋਂ ਦੇ ਲੋਕ ਚਾਹੇ ਕਿਸਾਨ, ਮਜ਼ਦੂਰ ਜਾਂ ਸਿਪਾਹੀ ਜਾਂ ਵਿਦਿਆਰਥੀ ਹੋਣ, ਬਹਾਦੁਰ ਅਤੇ ਮਿਹਨਤੀ ਹਨ ਅਤੇ ਚੰਗਾ ਕੰਮ ਕਰਨ ਵਿਚ ਫ਼ਖ਼ਰ ਮਹਿ- ਸੂਸ ਕਰਦੇ ਹਨ। ਇਥੋਂ ਦੇ ਲੋਕੀਂ ਕਲਾ ਅਤੇ ਸੰਗੀਤ ਦੇ ਪ੍ਰੇਮੀ ਹਨ। ਆਪਣੀ ਆਦਰਸ਼ ਦੇਸ਼ ਭਗਤੀ ਅਤੇ ਖੁਲ੍ਹ ਲਈ ਪ੍ਰਸਿਧ ਹਨ। ਆਜ਼ਾਦੀ ਦੀ ਲੜਾਈ ਅਤੇ ਮਾਤ-ਭੂਮੀ ਦੀ ਰਖਿਆ ਲਈ ਪੰਜਾਬੀਆਂ ਦੀਆਂ ਕੁਰਬਾ- ਨੀਆਂ ਨੂੰ ਕੌਣ ਨਹੀਂ ਜਾਣਦਾ ? ਜਲ੍ਹਿਆਂ ਵਾਲਾ ਬਾਗ ਅਤੇ ਨੌਜਵਾਨ ਸ਼ਹੀਦਾਂ ਦੇ ਨਾਂ ਹਰ ਇਕ ਦੀ ਜ਼ਬਾਨ ਤੇ ਹਨ। ਪੰਜਾਬ ਅਤੇ ਭਾਰਤ ਦੇ ਮਹਾਨ ਸੰਤਾਂ ਨੇ ਸਾਨੂੰ ਸਦਾ ਇਹ ਸਿਖਿਆ ਦਿਤੀ ਹੈ ਕਿ ਸਾਰੇ ਮਨੁੱਖ ਬਰਾਬਰ ਹਨ। ਇਸ ਕਸ਼ਟ ਅਤੇ ਖਤਰੇ ਦੇ ਸਮੇਂ ਦੇਸ਼ ਦੀ ਪੁਕਾਰ ਹੈ ਕਿ ਅਸੀਂ ਸਾਰੇ ਆਪਣੇ ਨਿਜੀ ਸੁਆਰਥਾਂ ਅਤੇ ਮਤਭੇਦਾਂ ਤੋਂ ਉਪਰ ਉਠਕੇ, ਇਕ ਦੂਜੇ ਪ੍ਰਤੀ ਨਰਾਜ਼ਗੀ ਨੂੰ ਭੁਲਕੇ ਭੇਦਭਾਵ ਮਿਟਾਈਏ ਅਤੇ ਸ਼ਾਂਤੀ ਦਾ ਵਾਤਾਵਰਣ ਬਣਾਈਏ।

"ਕੱਲ੍ਹ ਸਵੇਰੇ ਮੈਂ ਵਿਦੇਸ਼ੀ ਦੌਰੇ ਤੇ ਜਾ ਰਹੀ ਹਾਂ। ਇਹ ਪਰੋਗਰਾਮ ਕਾਫ਼ੀ ਚਿਰ ਪਹਿਲਾਂ ਹੀ ਬਣਾ ਲਿਆ ਗਿਆ ਸੀ। ਉਥੇ ਜਾਣ ਦਾ ਉਦੇਸ਼ ਇਹ ਹੈ ਕਿ ਅਸੀਂ ਰਾਸ਼ਟਰ ਮੰਡਲ ਦੇ ਮੈਂਬਰਾਂ ਨਾਲ ਮਿਲਕੇ ਇਹੋ ਜਿਹੀ ਭਾਵਨਾ ਉਤਪੰਨ ਕਰੀਏ ਜਿਸ ਨਾਲ ਦੋਸਤੀ ਅਤੇ ਮੇਲ-ਮਿਲਾਪ ਵਧੇ ਅਤੇ ਤਣਾਓ ਅਤੇ ਲੜਾਈ ਝਗੜੇ ਘੱਟ ਹੋਣ। ਰਵਾਨਾ ਹੋਣ ਤੋਂ ਪਹਿਲਾਂ ਕਿੰਨਾ ਕੰਮ ਹੁੰਦਾ ਹੈ ? ਆਪ ਸਮਝ ਸਕਦੇ ਹੋ, ਪਰ ਜਿਥੇ ਦੁੱਖ ਅਤੇ ਕਸ਼ਟ ਹੋਵੇ, ਪਹਿਲਾਂ ਉਥੋਂ ਦੀ ਸਾਰ ਲਏ ਬਿਨਾਂ ਬਾਹਰ ਜਾਣ ਲਈ ਮੇਰਾ ਮਨ ਨਹੀਂ ਮੰਨਦਾ। ਮੈਂ ਤੁਹਾਡੇ ਨਾਲ ਵਿਸ਼ੇਸ਼ ਕਰਕੇ ਉਹਨਾਂ ਪਰਿਵਾਰਾਂ ਨਾਲ ਜਿਨ੍ਹਾਂ ਦੇ ਜੀਅਾਂ ਦੀਆਂ ਜਾਨਾਂ ਗਈਆਂ ਹਨ, ਉਹਨਾਂ ਨਾਲ, ਹਮਦਰਦੀ ਪ੍ਰਗਟ ਕਰਨ ਅਤੇ ਦੁਖ ਸਾਂਝਾ ਕਰਨ ਆਈ ਹਾਂ।

ਮੇਰੀ ਆਪ ਸਭ ਨੂੰ ਅਪੀਲ ਹੈ ਕਿ ਹਿੰਦੂ ਸਿੱਖ ਅਤੇ ਬਾਕੀ ਸਭਧਰਮ ਦੇ ਲੋਕ ਇਕ ਦੂਜੇ ਨੂੰ ਗਲੇ ਲਗਾਉਣ ਅਤੇ ਦੇਸ਼ ਦਾ ਮਾਣ ਵਧਾਉਣ। ਇਹੋ ਹੀ ਸਾਡੇ ਸਾਰਿਆਂ ਦਾ ਕਰਤੱਵ ਹੈ ਅਤੇ ਇਸੇ ਵਿਚ ਹੀ ਸਭ ਦਾ ਭਲਾ ਹੈ।"

ਚੰਡੀਗੜ੍ਹ, ੨੨-੯-੧੯੮੧

ਮਾਸਕ ਵਰਿਆਮ ਸਤੰਬਰ ੧੯੯੧

ਜਿਲਦ ਨੰ: ੬ ਅੰਕ ਨੰ: ੧੧

ਸੰਪਾਦਕ । ਜਗਦੀਸ਼ ਸਿੰਘ

ਮੁਲ ਪ੍ਰਤੀ ਕਾਪੀ : ੧-੫੦ ਰੁਪਿਆ
ਸਾਲਾਨਾ ਚੰਦਾ ਦੇਸ : ੧੫ ਰੁਪਏ
,, ,, ਵਿਦੇਸ਼ : ੯੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੧੫੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : ੩੦੦ ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧.
ਫੋਨ : ੭੨੫੦੪ ਪੀ, ਪੀ

Office Address
Monthly WARIAM
(Punjabi)
Ladowali Road
Jullundur-144001
Phone : 72504 PP

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਚ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।



# ਸਿਲਵਰ ਜੁਬਲੀ ਪੰਜਾਬੀ ਕਾਨਫਰੰਸ

ਕੇਂਦਰੀ ਪੰਜਾਬੀ ਲੇਖਕ ਸਭਾ ੩੦-੩੧ ਅਕਤੂ[illegible] ਅਤੇ ੧ ਨਵੰਬਰ ੧੯੯੧ ਨੂੰ ਆਪਣੀ ਸਿਲ[illegible] ਜੁਬਲੀ ਕਾਨਫਰੰਸ ਦੇਸ਼ ਭਗਤ ਹਾਲ ਜਲੰਧਰ [illegible] ਕਰ ਰਹੀ ਹੈ। ਇਸ ਕਾਨਫਰੰਸ ਵਿਚ ਸਭਾ ਨਾਲ ਸਬੰ[illegible] ਚਾਲੀ ਤੋਂ ਵਧ ਸਭਾਵਾਂ ਦੇ ਸੈਂਕੜੇ ਮੈਂਬਰਾਂ [illegible] ਇਲਾਵਾ ਵਦੇਸ਼ਾਂ ਵਿਚੋਂ ਵੀ ਪੰਜਾਬੀ ਦੇ ਲੇਖਕਾਂ ਦੇ ਆ[illegible] ਦੀ ਆਸ਼ਾ ਹੈ। ਇਸ ਕਾਨਫਰੰਸ ਤੇ ਪੰਜਾਬ ਦੇ ਮੁਖ ਮੰ[illegible] ਸ: ਦਰਬਾਰਾ ਸਿੰਘ ਅਤੇ ਹੋਰ ਦੇਸ਼ ਦੀਆਂ ਪ੍ਰਸਿਧ ਹਸਤ[illegible] ਪੁਜ ਰਹੀਆਂ ਹਨ। ਦੋ ਰਾਤਾਂ ਦੇ ਸਭਿਆਚਾਰਕ ਪ੍ਰੋਗ[illegible] ਵਿਚ ਹਜ਼ਾਰਾਂ ਸ੍ਰੋਤੇ ਤੇ ਦਰਸ਼ਕ ਪੰਜਾਬੀ ਲੋਕ ਗ[illegible] ਕਵਿਤਾਵਾਂ ਨਾਟਕਾਂ ਦਾ ਅਨੰਦ ਮਾਨਣਗੇ। ਇਕ ਪੁਸ[illegible] ਤੇ ਕਲਾ ਪ੍ਰਦਰਸ਼ਨੀ ਵੀ ਹੋਵੇਗੀ। ਇਸ ਕਾਨਫਰੰਸ [illegible] ਵਿਚਾਰ ਗੋਚਰੇ ਵਿਸ਼ੇ ਹਨ। (੧) ਪੰਜਾਬੀ ਸਾਹਿਤ [illegible] ਵਿਕਾਸ ਤੇ ਇਸਦੇ ਨਵੇਂ ਝੁਕਾਅ (੨) ਪੰਜਾਬੀ ਭਾਸ਼[illegible] ਵਾਧੇ ਵਿਚ ਰੁਕਾਵਟ ਬਣੀਆਂ ਸਮੱਸਿਆਵਾਂ।

ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਪ੍ਰਸਿਧ ਦ[illegible] ਬਾਵਾ ਪਰਮਜੀਤ ਸਿੰਘ ਦੀ ਪ੍ਰਧਾਨਗੀ ਹੇਠ ਇਕ ਸੁਆ[illegible] ਕਮੇਟੀ ਬਣਾਈ ਗਈ ਹੈ ਇਸ ਵਿਚ ਹਰ ਵਰਗ ਅਤੇ [illegible] ਖਿਆਲ ਦੇ ਲੋਕ ਸ਼ਾਮਲ ਹਨ। ਇਸ ਸਮੇਂ ਇਕ ਸੋਵੀਨ[illegible] ਵੀ ਕੱਢਿਆ ਜਾ ਰਿਹਾ ਹੈ। ਅਸੀਂ ਸਭ ਪੰਜਾਬੀ ਪਿਆਰਿ[illegible] ਦੀ ਸੇਵਾ ਵਿਚ ਬੇਨਤੀ ਕਰਦੇ ਹਾਂ ਕਿ ਆਪ ਦਾਨ ਦੇ [illegible] ਅਤੇ ਮਿਤਰਾਂ ਪਾਸੋਂ ਦੁਆ ਕੇ ਅਤੇ ਸੋਵੀਨੀਅਰ ਵਾ[illegible] ਇਸ਼ਤਿਹਾਰ ਦੇ ਕੇ ਕਾਨਫਰੰਸ ਨੂੰ ਸਫਲ ਬਨਾਉ[illegible] ਸੁਆਗਤੀ ਕਮੇਟੀ ਦਾ ਵਕਤੀ ਦਫਤਰ, ਯੂਨੀਵਰ[illegible] ਕਾਲਜ, ਕਨਾਟ ਸਰਕਸ ਜਲੰਧਰ ਵਿਖੇ ਹੈ ਅਤੇ ਇਸ [illegible] ਜਨਰਲ ਸਕਤਰ ਪ੍ਰੋ: ਪਿਆਰਾ ਸਿੰਘ ਭੋਗਲ ਅਤੇ ਗੁਰਬ[illegible] ਬਨੁਆਣਾ ਹਨ।

— ਜਗਦੀਸ਼ ਸਿ[illegible]

ਸੰਪਾਦਕੀ

# ਪੰਜਾਬ :
# ਸਥਿਤੀ ਤੇ ਇਕ ਝਾਤ

ਪੰਜਾਬ ਵਿਚ ਪਿਛਲੇ ਦਿਨਾਂ ਵਿਚ ਜੋ ਘਟਨਾਵਾਂ ਹੋਈਆਂ ਹਨ ਬਹੁਤ ਅਫਸੋਸਨਾਕ ਹਨ। ਲਾਲਾ ਜਗਤ ਨਰਾਇਣ ਦੀ ਹੱਤਿਆ, ਮਹਿਤਾ ਚੌਕ ਦੀ ਫਾਇਰਿੰਗ, ਜਲੰਧਰ ਅਤੇ ਅੰਮ੍ਰਿਤਸਰ ਵਿਚਲਾ ਗੋਲੀ ਕਾਂਡ, ਫਰੰਟੀਅਰ ਮੇਲ ਨੂੰ ਉਲਟਾਉਣ ਦਾ ਜਤਨ, ਪਟਿਆਲ਼ੇ ਡਾਕਖਾਨੇ ਵਿਚ ਧਮਾਕਾ ਅਤੇ ਅੰਤ ਉਤੇ ਇੰਡੀਅਨ ਏਅਰ ਲਾਈਨ ਦੇ ਜਹਾਜ਼ ਦਾ ਲਾਹੌਰ ਨੂੰ ਉਧਾਲਾ ਇਹ ਸਭ ਕੁਝ ਹੀ ਪੰਜਾਬ ਦੇ ਗਹਿਰ ਗੰਭੀਰ ਤੇ ਦੇਸ਼ ਭਗਤੀ ਭਰਪੂਰ ਸੁਭਾਅ ਦੇ ਉਲਟ ਹੋਇਆ ਹੈ ਅਤੇ ਜਿਨ੍ਹਾਂ ਲੋਕਾਂ ਨੇ ਸੰਨ ੧੯੪੭ ਦਾ ਘਲੂਘਾਰਾ ਅੱਖੀਂ ਡਿੱਠਾ ਹੈ ਉਹਨਾਂ ਨੂੰ ਫਿਰਕੂ ਜ਼ਹਿਰ ਦੇ ਮਾਰੂ ਅਸਰਾਂ ਦਾ ਗਿਆਨ ਘਨਾਉਣੀਆਂ ਯਾਦਾਂ ਭਰਿਆ ਹੈ। ਪੰਜਾਬ ਦਾ ਸੂਰਬੀਰਤਾ ਦਾ ਅਪਣਾ ਹੀ ਸੁਨਹਿਰੀ ਇਤਿਹਾਸ ਹੈ। ਇਸ ਜੰਗ ਵਿਚ ਵੱਡੇ ਵੱਡੇ ਦੁਸ਼ਮਣਾਂ ਦੇ ਸਾਹਮਣੇ ਹੋ ਕੇ ਲੜੇ ਹਨ। ਕੁਰਬਾਨੀ ਮੁਖ ਜਜ਼ਬਾ ਰਿਹਾ ਹੈ ਅਤੇ ਮੰਤਵ "ਸੁਭ ਕਰਮਨ ਤੇ ਕਬਹੂੰ ਨਾ ਟਰੋਂ"। ਇਥੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਰਿਹਾ ਜਿਸ ਨੇ ਸਿੱਖ ਹੁੰਦਿਆਂ ਵੀ ਫਿਰਕੂ ਲੀਹਾਂ ਤੇ ਕਦੇ ਨਾ ਸੋਚਿਆ। ਅਸਲ ਵਿਚ ਜਦੋਂ ਵੀ ਕੋਈ ਵਿਅਕਤੀ ਧਰਮ ਦੀ ਸਹੀ ਭਾਵਨਾ ਨੂੰ ਪਛਾਣਦਾ ਹੈ ਤਾਂ ਨਫਰਤ ਦਾ ਖਾਤਮਾ ਹੁੰਦਾ ਹੈ ਫੇਰ "ਬੁਰੇ ਦਾ ਭਲਾ ਕਰ ਗੁਸਾ ਮਨ ਨਾ ਹੰਢਾਇ" ਵਾਲੀ ਗੱਲ ਹੁੰਦੀ ਹੈ ਅਤੇ "ਬਿਸਰਿ ਗਈ ਸਭ ਤਾਤਿ ਪਰਾਈ ਜਬ ਤੇ ਸਾਧ ਸੰਗਤਿ ਮੋਹਿ ਪਾਈ ॥" ਦਾ ਭਾਵ ਉਜਾਗਰ ਹੁੰਦਾ ਹੈ।

ਧਰਮ ਤਾਂ ਬਹੁਤ ਹੀ ਉੱਤਮ ਗੱਲ ਹੈ। ਇਹ ਦਇਆ ਖਿਮਾ, ਸ਼ੀਲਤਾ ਦ੍ਰਿੜਾਉਂਦਾ ਹੈ ਅਤੇ ਇਨਸਾਨ ਦਾ ਉੱਚਾ ਇਖਲਾਕ, ਉੱਚਾ ਚਰਿੱਤਰ ਬਣਾਉਂਦਾ ਹੈ। ਧਾਰਮਕ ਵਿਅਕਤੀ ਨੂੰ ਕਿਸੇ ਬਾਹਰੀ ਹਥਿਆਰ ਦੀ ਲੋੜ ਨਹੀਂ ਪੈਂਦੀ। ਉਸ ਦੀ ਅਮਲੀ ਜਿੱਤ ਹੁੰਦੀ ਹੈ ਬਾਬੇ ਨਾਨਕ ਨੇ "ਜੀਤੀ ਨਉ ਖੰਡ ਮੇਦਨੀ" ਵਾਲੀ ਪ੍ਰਾਪਤੀ ਬਗੈਰ ਫੌਜਾਂ ਬਗੈਰ ਹਥਿਆਰਾਂ ਅਤੇ ਬਗੈਰ ਕਿਸੇ ਰਾਜਸੀ ਪਦਵੀ ਦੇ ਪ੍ਰਾਪਤ ਕੀਤੀ ਸੀ।

ਸਾਡੇ ਸਮਿਆਂ ਦੇ ਸੂਰਬੀਰਾਂ ਦੇ ਪ੍ਰੇਰਨਾ ਸਰੋਤ ਪਰਮ ਪਰਮ ਸਤਿਕਾਰ ਯੋਗ ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਹੱਥ ਵਿਚ ਫੜੀ, ਤਲਵਾਰ ਦੀ ਪੂਜਾ ਕੀਤੀ ਪਰ ਨਾਲ ਹੀ ਆਖਿਆ :

ਜਦੋਂ ਹਰ ਹੀਲੇ ਨਾ ਕਾਮਯਾਬ ਹੋਣ ਆਦਮੀ ਦਾ ਫਰਜ਼ ਹੈ ਉਦੋਂ ਹੀ ਤਲਵਾਰ ਨੂੰ ਹੱਥ ਪਾਵੇ। ਉਂਝ ਉਹਨਾਂ ਦਾ "ਮਾਨਸ ਕੀ ਜ਼ਾਤ ਸਬੈ ਏਕੋ ਪਹਿਚਾਨਬੋ" ਦਾ ਸੰਕਲਪ ਸਰਬ ਵਿਦਿਤ ਹੈ।

ਸਮੂਹ ਗੁਰੂ ਸਾਹਿਬਾਨ ਅਤੇ ਪੁਰਾਤਨ ਸਿੱਖਾਂ ਅਤੇ ਖਾਲਸਾ ਪੰਥ ਨੇ ਵਿਚਾਰਾਂ ਦੀ ਜੰਗ ਵਿਚਾਰਾਂ ਨਾਲ ਲੜੀ ਹੈ ਅਤੇ ਜਦੋਂ ਵੀ ਤਲਵਾਰ ਨਾਲ ਲੜਨਾ ਪਿਆ ਹੈ ਤਾਂ ਉਦੋਂ ਵੀ ਮੁਸਲਮਾਨਾਂ ਨਾਲ ਏਸ ਕਰਕੇ ਨਹੀਂ ਲੜੇ ਕਿ ਉਹ ਮੁਸਲਮਾਨ ਸਨ ਜਾਂ ਬਾਈਧਾਰੀਆਂ ਨਾਲ ਏਸ ਕਰਕੇ ਨਹੀਂ ਲੜੇ ਕਿ ਉਹ ਹਿੰਦੂ ਸਨ ਸਗੋਂ ਏਸ ਕਰਕੇ ਉਹ ਜ਼ੁਲਮ ਦੀ ਪ੍ਰਤੀਨਿਧਤਾ ਕਰਦੇ ਹੋਏ ਅਮਨ, ਸ਼ਾਂਤੀ ਤੇ ਧਰਮ ਦੀਆਂ ਸ਼ਕਤੀਆਂ ਨੂੰ ਕੁਚਲਣ ਆਏ ਸਨ। ਗੁਰੂ ਕੇ ਸ਼ਰਧਾਲੂਆਂ 'ਚ ਮੁਸਲਮਾਨਾਂ ਦੀ ਵੱਡੀ ਗਿਣਤੀ ਸੀ।

ਉਹਨਾਂ ਦੀ ਹਿੰਸਾ ਵੀ ਅਹਿੰਸਾ ਨਾਲੋਂ ਖੂਬਸੂਰਤ ਸੀ। ਉਹ ਅਬਲਾਵਾਂ ਅਤੇ ਗਊ ਗਰੀਬ ਦੀ ਰਾਖੀ ਲਈ ਸੀ।

ਪਿਛਲੀ ਸਦੀ ਵਿਚ ਹੋਏ ਅੰਮ੍ਰਿਤਸਰ ਦੇ ਬੁੱਚੜ-ਬੱਧ ਸਾਕੇ ਦੀ ਮਿਸਾਲ ਸਾਡੇ ਸਾਹਮਣੇ ਹੈ। ਭਾਵੇਂ ਨਾਮਧਾਰੀ ਸਿੰਘਾਂ ਨੇ ਉਹਨਾਂ ਚਬੂੱਤਰਾਂ ਨੂੰ ਸੋਧਿਆ ਜਿਹੜੇ ਅੰਗਰੇਜ਼ ਦੀ ਸਿੱਧੀ ਸ਼ਹਿ ਨਾਲ ਸਮਿਆਂ ਤੋਂ ਬਣੀ ਆ ਰਹੀ ਦਰਬਾਰ ਸਾਹਿਬ ਦੀ ਪਵਿੱਤਰਤਾ ਅਤੇ ਧਾਰਮਕ ਏਕਤਾ ਨੂੰ ਭੰਗ ਕਰਨ ਲਈ ਗਊ ਬੱਧ ਕਰਦੇ ਸਨ...ਪਰ ਫੇਰ ਵੀ ਉਹਨਾਂ ਗੁਰੂ ਦੀ ਆਗਿਆ ਦਾ ਪਾਲਣ ਕਰਕੇ ਅਦਾਲਤ ਵਿਚ ਆਪ ਪੇਸ਼ ਹੋ ਕੇ ਆਪਣਾ ਦੋਸ਼ ਕਬੂਲ ਕਰਕੇ ਬੇਦੋਸ਼ਿਆਂ ਗਲੋਂ ਫਾਂਸੀ ਦਾ ਰਸਾ ਲੁਹਾਇਆ। ਇਸ ਕਰਕੇ ਭਾਂਵੇਂ ਉਹਨਾਂ ਨੂੰ ਆਪ ਫਾਂਸੀ ਦਾ ਰਸਾ ਕਬੂਲਨਾ ਪਿਆ। ਇਹ ਸੱਚਾ ਮਾਰਗ ਸੀ।

ਇਸੇ ਤਰ੍ਹਾਂ ਸ: ਭਗਤ ਸਿੰਘ ਦੀ ਮਿਸਾਲ ਵੀ ਸਾਡੇ ਸਾਹਮਣੇ ਹੈ ਜਿਨ੍ਹਾਂ ਨੇ ਆਪਣੇ ਬਚਾਓ ਦੇ ਸਾਰੇ ਰਾਹ ਆਪ ਬੰਦ ਕੀਤੇ ਅਤੇ ਆਪਣੇ ਸਾਥੀਆਂ ਰਾਜ ਗੁਰੂ ਤੇ ਸੁਖਦੇਵ ਨਾਲ ਫਾਂਸੀਆਂ ਦੇ ਝੂਟੇ ਲਏ। ਪਰ......

"ਕੁਝ ਔਰ ਢਲ ਕੇ ਅਬ ਤੋ ਹਮ ਲੋਗ ਦੇਖਤੇ ਹੈਂ
ਪਹਿਲੇ ਜੋ ਐ ਜ਼ਫਰ ਥੇ ਇਨਸਾਨ ਵੁਹ ਕਹਾਂ ਹੈਂ ।"

ਪਰ ਪੰਜਾਬ ਵਿਚ ਵਾਪਰੀਆਂ ਤੇ ਵਾਪਰ ਰਹੀਆਂ ਅਜੋਕੀਆਂ ਘਟਨਾਵਾਂ ਸਾਡੀਆਂ ਧਰਮ ਪਰਾਇਣ ਕਦਰਾਂ ਅਤੇ ਸੂਰਬੀਰਤਾ ਦੀਆਂ ਪਰੰਪਰਾਵਾਂ ਦਾ ਮੂੰਹ ਚੜਾਉਂਦੀਆਂ ਹਨ । ਅੱਜ ਵਿਚਾਰਧਾਰਾਂ ਦੀ ਜੰਗ ਹਥਿਆਰਾਂ ਨਾਲ ਲੜੀ ਜਾ ਰਹੀ ਹੈ ਅਤੇ ਲੁਕ ਕੇ ਵਾਰ ਕੀਤੇ ਜਾ ਰਹੇ ਹਨ । ਅੱਜ ਸਿਖਾਂ ਦੇ ਸ਼ਹੀਦ ਵਖਰੇ ਅਤੇ ਹਿੰਦੂਆਂ ਦੇ ਵਖਰੇ ਹਨ । ਭਰਾ ਭਰਾਂ ਤੋਂ ਡਰ ਰਿਹਾ ਹੈ,ਉਸ ਤੇ ਸ਼ੱਕ ਕਰ ਰਿਹਾ ਹੈ । ਬੇਦੋਸ਼ੇ ਮਰ ਰਹੇ ਹਨ ਤੇ ਦੋਸ਼ੀ ਨਾਯਾਬ ਹਨ ।

ਕੁਝ ਸਮੇਂ ਤੋਂ ਸਿੱਖ ਗੁਰੂ ਸਾਹਿਬਾਨ ਦੇ ਜ਼ੁਲਮ ਵਿਰੁਧ ਸੰਘਰਸ਼ ਨੂੰ ਨਵਾਂ ਅਰਥ ਦੇ ਕੇ 'ਸਿੱਖਾਂ ਦਾ ਧਰਮ ਤੇ ਸਿਆਸਤ ਇਕ' ਦਾ ਸੰਕਲਪ ਜ਼ੋਰ ਨਾਲ ਉਭਾਰਿਆ ਗਿਆ ਹੈ । ਗੱਲ ਏਥੇ ਹੀ ਬੱਸ ਨਹੀਂ ਸਗੋਂ ਅਮਲ ਵਿਚ ਗੁਰੂ ਸਾਹਿਬ ਦੇ, ਰਾਜ ਮਿਲਖ ਸਿਕਦਾਰੀਆਂ ਦੇ ਤਿਆਗ ਦੀ ਭਾਵਨਾ ਦੇ ਉਲਟ, ਹਰ ਹੀਲੇ ਵਰਤ ਕੇ ਪਦਵੀ ਤੇ ਕੁਰਸੀ ਪ੍ਰਾਪਤ ਕਰਨੀ ਹੀ ਮੰਤਵ ਹੈ ।

ਧਰਮ ਕਹਿੰਦਾ ਹੈ : ਬੋਲੀਐ ਸਚੁ ਧਰਮੁ ਝੂਠ ਨਾ ਬੋਲੀਐ । ਸਿਆਸਤ ਕਹਿੰਦੀ ਹੈ ਜੋ ਗੱਲ ਅੰਦਰ ਹੈ ਬਾਹਰ ਉਸ ਦੇ ਉਲਟ ਕਹੋ ਝੂਠ ਬੋਲੋ ।

ਉਂਝ ਧਰਮ ਅਤੇ ਸਿਆਸਤ ਇਕ ਦਾ ਸੰਕਲਪ ਬਹੁਤ ਉੱਚਾ ਹੈ । ਰਾਜਾ ਜਨਕ, ਰਾਜਾ ਹਰੀ ਚੰਦ ਨੇ ਨਿਭਾਇਆ । ਇਹ ਸੰਕਲਪ ਕਹਿੰਦਾ ਹੈ ਸਿਆਸਤ ਵਿਚ ਵੀ ਸੱਚ ਬੋਲ । ਜੁਰਅਤ ਨਾਲ ਠੀਕ ਨੂੰ ਠੀਕ ਕਹਿ ।

ਪਰ ਇਸ ਸੰਕਲਪ ਦੀ ਮੁਦਈ ਅਕਾਲੀ ਲੀਡਰਸ਼ਿਪ ਨੇ ਵੱਖ ਵੱਖ ਸਮਿਆਂ ਵਿਚ ਆਪਣੀ ਅੰਦਰਲੀ ਗੱਲ ਦੇ ਐਨ ਉਲਟ ਏਸੇ ਕਰਕੇ ਅਮਲ ਕੀਤਾ ਤਾਕਿ ਉਹਨਾਂ ਦਾ ਆਪਣਾ ਸਥਾਨ ਸੁਰੱਖਿਅਤ ਰਹੇ ।

ਸਾਡੇ ਸਾਹਮਣੇ ਨਿਰੰਕਾਰੀ ਮਿਸ਼ਨ ਦਾ ਮਾਮਲਾ ਹੈ । ਜੇ ਅਕਾਲੀ ਲੀਡਰ ਸਮਝਦੇ ਸਨ ਕਿ ਇਹ ਬਹੁਤ ਮਾੜੇ ਹਨ ਤਾਂ ਉਹਨਾਂ ਨੂੰ ਦਲੇਰੀ ਨਾਲ ਇਹ ਗੱਲ ਪਹਿਲੋਂ ਕਹਿਣੀ ਚਾਹੀਦੀ ਸੀ । ਜਿਸ ਵੇਲੇ ਸੰਤ ਭਿੰਡਰਾਂ ਵਾਲਿਆਂ ਦੇ ਜਥੇ ਨੇ ਅੰਮ੍ਰਿਤਸਰ ਵਿਸਾਖੀ ਤੇ ਸੰਗਤਾਂ ਨੂੰ ਨਿਰੰਕਾਰੀ ਸਮਾਗਮ ਵੱਲ ਕੂਚ ਦਾ ਸੱਦਾ ਦਿੱਤਾ ਸੀ । ਇਸ ਕੰਮ ਨੂੰ ਜੇ ਉਹ ਠੀਕ ਸਮਝਦੇ ਸਨ ਤਾਂ ਠੀਕ ਕਹਿੰਦੇ ਤੇ ਜੇ ਗਲਤ ਸਮਝਦੇ ਤਾਂ ਗਲਤ ਕਹਿੰਦੇ । ਜੇ ਗਲਤ ਜਾਂ ਠੀਕ ਕਹਿਣ ਤੇ ਉਹਨਾਂ ਦੀ ਪਦਵੀ ਜਾਂਦੀ ਦਿੱਸਦੀ ਤਾਂ ਪਰਵਾਹ ਨਾ ਕਰਦੇ ਹੋਏ ਮਨ ਦੇ ਸੱਚ ਦੀ ਗੱਲ ਕਰਦੇ । ਪਰ ਜੇ ਉਹ ਨਿਰੰਕਾਰੀ ਆਗੂਆਂ ਨੂੰ ਮਿਲਦੇ ਰਹੇ ਮਥੇ ਟੇਕਦੇ, ਆਸ਼ੀਰਵਾਦ ਪ੍ਰਾਪਤ ਕਰਦੇ ਰਹੇ ਅਤੇ ਸ਼ਰਧਾਮਈ ਚਿੱਠੀਆਂ ਲਿਖਦੇ ਰਹੇ ਤਾਂ ਉਹਨਾਂ ਨੂੰ ਜ਼ੋਰ ਨਾਲ ਆਪਣੇ ਕਿਰਦਾਰ ਨੂੰ ਠੀਕ ਕਹਿਣਾ ਚਾਹੀਦਾ ਸੀ । ਪਰ ਉਹਨਾਂ ਦਾ ਰਾਜ ਭਾਗ ਸੀ । ਉਹ ਰਾਜ ਮਿਲਖ ਸਿਕਦਾਰੀਆਂ ਚਾਹੁੰਦੇ ਸਨ । ਸੱਚ, ਧਰਮ ਦੀ ਗੱਲ ਨਹੀਂ ਸਨ ਚਾਹੁੰਦੇ ਕਿਉਂਕਿ ਇਸ ਨਾਲ ਰਾਜ ਮਿਲਖ ਸਿਕਦਾਰੀਆਂ ਜਾਂਦੀਆਂ ਸਨ ।

ਹੁਣ ਵੀ ਸੰਤ ਭਿੰਡਰਾਂ ਵਾਲਿਆਂ ਦੀ ਗ੍ਰਿਫਤਾਰੀ ਦੇ ਮਾਮਲੇ ਵਿਚ ਸਭ ਨੂੰ ਪਤਾ ਹੈ ਕਿ ਅਕਾਲੀ ਲੀਡਰਸ਼ਿਪ ਦੀ ਦੁਬਧਾ ਦਾ ਕੀ ਹਾਲ ਹੈ । ਮਨ ਹੋਰ ਮੁਖ ਹੋਰ ਹੁੰਦਾ ਹੈ । ਫੇਰ ਉਸ ਗੱਲ ਨੂੰ ਵਲਣ ਵਾਸਤੇ ਕੁਝ 'ਹੋਰ' ਹੁੰਦਾ ਹੈ । ਇਸ ਤਰ੍ਹਾਂ ਇਹਨਾਂ ਦੇ ਪੈਰੋਂ ਜ਼ਮੀਨ ਨਿਕਲਦੀ ਜਾ ਰਹੀ ਹੈ । ਆਪਸ ਵਿਚ ਪਾਟੋਧਾੜ ਹੈ । ਸਿੱਖ ਸੰਗਤਾਂ ਇਕਲੇ ਇਕਲੇ ਲੀਡਰ ਦੇ ਕਿਰਦਾਰ ਤੇ ਬਹਿਸ ਕਰਦੀਆਂ ਤੇ ਚੰਗੀ ਪੁਣ ਛਾਣ ਕਰਦੀਆਂ ਹਨ ਅਤੇ ਲੀਡਰ ਨਿੱਤ ਨਵਾਂ ਨਾਅਰਾ ਕਦੀ ਪੰਥ ਨੂੰ ਖਤਰਾ, ਕਦੀ ਪੰਥ ਨਾਲ ਵਿਤਕਰੇ ਦਾ ਲਾ ਕੇ ਪੰਥ ਨੂੰ ਹਾਸੋਹੀਣਾ ਬਣਾਉਂਦੇ ਹਨ । ਇਹ ਪਰਚਾਰ ਤਾਂ ਧਰਮ ਤੇ ਰਾਜਨੀਤੀ ਇਕ ਦਾ ਕਰਦੇ ਹਨ । ਪਰ ਅਮਲ ਵਿਚ ਧਰਮ ਤੋਂ ਕੋਹਾਂ ਦੂਰ ਰਾਜਨੀਤੀ ਦੀ ਦਲ ਦਲ ਵਿਚ ਬੁਰੇ ਹਾਲ ਫਸੇ ਹਨ । ਅਤੇ ਇਸ ਖੇਤਰ ਵਿਚ ਝੂਠ ਅਤੇ ਮਕਾਰੀ ਦੀ ਸਿਆਸਤ ਵਿਚ ਇਹਨਾਂ ਤੋਂ ਵੱਡੇ ਘਾਗ ਬੈਠੇ ਹਨ ਜਿਨ੍ਹਾਂ ਤੋਂ ਮਾਤ ਖਾਣ ਬਾਅਦ ਫੇਰ ਇਹ ਧਰਮ ਦਾ ਵਾਸਤਾ ਪਾਉਂਦੇ ਹਨ । ਬਸ ਏਸੇ ਚੱਕਰ ਵਿਚ ਹੀ ਨਿਘਾਰ ਤੋਂ ਨਿਘਾਰ ਵਲ ਜਾ ਰਹੇ ਹਨ ।

ਜੇ ਇਹ ਸਚਮੁੱਚ ਧਰਮ ਪਰਾਇਣ ਬਣ ਜਾਣ ਸੱਚ ਦਾ ਪਲਾ ਫੜਣ ਤਾਂ ਰਾਜ ਮਿਲਖ ਸਿਕਦਾਰੀਆਂ ਇਹਨਾਂ ਦੇ ਪਿਛੇ ਲਗੀਆਂ ਫਿਰਨਗੀਆਂ ਜਿਵੇਂ ਧ੍ਰੂ ਪਿਛੇ ਲਗੀਆਂ ਸਨ ।

—ਜਗਦੀਸ਼ ਸਿੰਘ

# ਕਲਪਬਿਰਛ ਤੇ ਕਾਠਮੰਡੂ

—ਜਸਵੰਤ ਸਿੰਘ ਵਿਰਦੀ

ਗੱਲ ਇਸ ਤਰ੍ਹਾਂ ਹੋਈ ਕਿ ਕਾਂਤੀਪੁਰ ਵਿਚ ਸ਼ਿਵ ਜੀ ਦੇ ਦਰਸ਼ਨਾਂ ਲਈ ਜਿਹੜੇ ਦੇਵੀ-ਦੇਵਤੇ ਆਏ, ਉਹਨਾਂ ਵਿਚ ਇੰਦਰ ਲੋਕ ਦਾ ਕਲਪ ਬਿਰਛ ਵੀ ਸੀ। ਕਲਪ ਬਿਰਛ ਬਹੁਤ ਹੀ ਖ਼ੂਬਸੂਰਤ ਤੇ ਮਨਮੋਹਨਾ ਬਿਰਛ ਹੈ ਪਰ ਉਸ ਵੇਲੇ ਉਹਨੇ ਮਨੁਖੀ ਸਰੀਰ ਧਾਰਣ ਕੀਤਾ ਹੋਇਆ ਸੀ ਅਤੇ ਉਹ ਸੰਗਤ ਵਿਚ ਬੈਠਾ ਇਸ ਗੱਲ ਦੀ ਉਡੀਕ ਕਰ ਰਿਹਾ ਸੀ ਕਿ ਕਦੋਂ ਉਸ ਨੂੰ ਮੌਕਾ ਮਿਲੇ ਤੇ ਉਹ ਅਗੇ ਵਧਕੇ ਸ਼ਿਵ ਜੀ ਕੋਲੋਂ ਅਸ਼ੀਰਵਾਦ ਪ੍ਰਾਪਤ ਕਰੇ।

ਸ਼ਿਵ ਜੀ ਅੰਤਰਯਾਮੀ ਸਨ। ਉਹਨਾਂ ਨੇ ਸੰਗਤ ਵਿਚ ਕਲਪ ਬਿਰਛ ਨੂੰ ਵੇਖ ਲਿਆ ਸੀ ਅਤੇ ਉਹ ਚਾਹੁੰਦੇ ਸਨ ਕਿ ਜੇਕਰ ਕਿਸੇ ਤਰ੍ਹਾਂ ਕਲਪ ਬਿਰਛ ਕਾਂਤੀਪੁਰ ਵਿਚ ਹੀ ਰਹਿ ਜਾਵੇ ਤਾਂ ਕਾਂਤੀਪੁਰ ਹੀ ਸਵਰਗ ਦਾ ਦ੍ਰਿਸ਼ ਪੇਸ਼ ਕਰਨ ਲਗ ਪਏ।

ਕਾਂਤੀਪੁਰ ਦੇ ਸਥਾਨ ਤੇ ਪਹਿਲਾਂ ਕਾਫੀ ਵੱਡੀ ਵੱਡੀ ਝੀਲ ਹੁੰਦੀ ਸੀ ਜਿਸ ਦਾ ਨਾ ਨਾਗਤਾਲ ਸੀ। ਲੋਕਾਂ ਦੀ ਬੇਨਤੀ ਸਵੀਕਾਰ ਕਰਕੇ ਵਿਸ਼ਨੂ ਜੀ ਨੇ ਉਸ ਨਾਗਤਾਲ ਦੇ ਪਾਣੀ ਨੂੰ ਕਾਫੀ ਹੱਦ ਤਕ ਸੁਕਾ ਦਿਤਾ ਸੀ ਜਿਸ ਕਰਕੇ ਇਸ ਸੁੰਦਰ ਵਾਦੀ ਦੀ ਰਚਨਾ ਹੋ ਗਈ ਸੀ। ਹਿਮਾਲਾ ਪਰਬਤ ਦੀ ਗੋਦ ਵਿਚ ਇਹ ਵਾਦੀ ਲੋਕਾਂ ਨੂੰ ਆਪਣੇ ਵਲ ਬੁਲਾ ਰਹੀ ਸੀ। ਅਤੇ ਕੁਝ ਵਰ੍ਹਿਆਂ ਵਿਚ ਹੀ ਕਾਂਤੀ-ਪੁਰ ਨਾਂ ਦਾ ਸ਼ਹਿਰ ਵਸ ਗਿਆ ਸੀ। ਸ਼ਿਵ ਜੀ ਦੇ ਇਥੇ ਆਉਣ ਨਾਲ ਲੋਕ ਹੋਰ ਵੀ ਪ੍ਰਸਨ ਹੋ ਗਏ। ਉਹਨਾਂ ਦੇ ਆਗਮਨ ਦੀ ਖੁਸ਼ੀ ਵਿਚ ਲੋਕਾਂ ਨੇ ਪਸ਼ੂਪਤੀ ਨਾਂ ਨਾਲ ਮੰਦਿਰ ਵੀ ਉਸਾਰ ਦਿਤਾ ਸੀ। ਸ਼ਿਵ ਜੀ ਵੀ ਕਾਂਤੀਪੁਰ ਤੇ ਬੜੇ ਮਿਹਰਬਾਨ ਸਨ।

ਕਲਪ ਬਿਰਛ ਨੂੰ ਕਾਂਤੀਪੁਰ ਵਿਚ ਹੀ ਰਖਣ ਦੇ ਉਦੇਸ਼ ਨਾਲ ਸ਼ਿਵ ਜੀ ਨੇ ਆਪਣੇ ਇਕ ਭਗਤ ਨੂੰ ਸੰਕੇਤ ਕੀਤਾ ਤੇ ਉਸ ਭਗਤ ਨੇ ਅਗੇ ਵਧਕੇ ਕਲਪ ਬਿਰਛ ਨੂੰ ਫੜ ਲਿਆ।

ਕਲਪ ਬਿਰਛ ਅਸਲ ਵਿਚ ਚੌਦਾਂ ਰਤਨਾਂ ਦੇ ਨਾਲ ਹੀ ਸਮੁੰਦਰ ਮੰਥਨ ਵੇਲੇ ਸਾਗਰ ਵਿਚੋਂ ਨਿਕਲਿਆ ਸੀ ਅਤੇ ਸਭਨਾਂ ਦੇਵਤਿਆਂ ਨੇ ਸਹਿਮਤੀ ਨਾਲ ਉਹ ਬਿਰਛ ਇੰਦਰ ਦੇਵਤੇ ਨੂੰ ਭੇਟਾ ਕਰ ਦਿਤਾ ਸੀ। ਇੰਦਰ ਲੋਕ ਦਾ ਉਹ ਬਹੁਤ ਹੀ ਵਧੀਆ ਬਿਰਛ ਸਮਝਿਆ ਜਾਂਦਾ ਸੀ। ਉਹ ਮੂੰਹ ਮੰਗੀ ਮੁਰਾਦ ਦਿੰਦਾਂ।

ਹੁਣ ਜਦੋਂ ਸ਼ਿਵ-ਭਗਤ ਨੇ ਕਲਪ ਬਿਰਛ ਨੂੰ ਫੜਿਆ ਤਾਂ ਉਹਨੇ ਆਪਣੇ ਆਪ ਨੂੰ ਛੁਡਾਕੇ ਨਸਣ ਦਾ ਬੜਾ ਜਤਨ ਕੀਤਾ, ਪਰ ਛੁੜਾ ਨਾ ਸਕਿਆ, ਕਿਉਂਕਿ ਸ਼ਿਵ ਭਗਤ ਨੂੰ ਵੀ ਬੇ ਓੜਕ ਸ਼ਕਤੀ ਪ੍ਰਾਪਤ ਸੀ।

'ਮੇਰੇ ਬਗੈਰ ਇੰਦਰ ਲੋਕ ਤਬਾਹ ਹੋ ਜਾਵੇਗਾ!'

ਕਲਪ ਬਿਰਛ ਨੇ ਤਰਲਾ ਕੀਤਾ। ਸ਼ਿਵ ਭਗਤ ਬੋਲਿਆ—'ਸਾਨੂੰ ਵੀ ਤਾਂ ਤੇਰੀ ਲੋੜ ਹੈ!'

'ਇੰਦਰ ਲੋਕ ਵਿਚ ਬਹੁਤੀ ਲੋੜ ਹੈ।'

'ਕਿਉਂ? ਇਸ ਧਰਤੀ ਤੇ ਵੀ ਤਾਂ ਕੁਦਰਤੀ ਬਰਕਤਾਂ ਚਾਹੀਦੀਆਂ ਨੇ!'

'ਮੈਂ ਆਪਣੀ ਥਾਂ ਤੇ ਤੁਹਾਨੂੰ ਇਕ ਹੋਰ ਵਧੀਆ ਬਿਰਛ ਦੇ ਦਿੰਦਾ ਹਾਂ।'

'ਕਿਹੜਾ ਬਿਰਛ?'

'ਸਾਲ ਦਾ!'

'ਚੰਗਾ ਦੇ ਫੇਰ!'

'ਫੇਰ ਮੈਨੂੰ ਛਡ ਦਿਉ'

ਕਲਪ ਬਿਰਛ ਨੂੰ ਛਡ ਦਿਤਾ ਗਿਆ। ਕੁਝ ਦਿਨਾਂ ਵਿਚ ਹੀ ਕਾਂਤੀਪੁਰ ਵਿਚਕਾਰ ਇਕ ਬਹੁਤ ਹੀ ਸੰਘਣਾ ਸਾਲ ਬਿਰਛ ਪੈਦਾ ਹੋ ਗਿਆ। ਉਸ ਨੂੰ ਛਿਲ-ਤਰਾਸ਼ ਕੇ ਸ਼ਿਵ ਭਗਤਾਂ ਨੇ ਕਾਰੀਗਰੀ ਨਾਲ ਇਕ ਸ਼ਾਨਦਾਰ ਘਰ ਬਣਾ ਲਿਆ ਜਿਸ ਦਾ ਨਾਂ ਉਹਨਾਂ ਨੇ ਕਾਸ਼ਟ ਮੰਡਪਮ ਰਖਿਆ। ਦੋ ਮੰਜ਼ਲਾ ਇਹ ਪੈਗੋਡਾ ਹਾਲੇ ਤਕ ਵੀ ਦਰਬਾਰ ਚੌਕ ਅਤੇ ਕੁਮਾਰੀ ਦੇ ਮੰਦਿਰ ਵਿਚਕਾਰ ਕਾਇਮ ਹੈ।

ਕਾਸ਼ਟ ਮੰਡਪਮ ਅਰਥਾਤ ਲਕੜ ਦਾ ਘਰ ਲੋਕਾਂ ਲਈ ਏਨੇ ਆਕਰਸ਼ਣ ਦਾ ਕੇਂਦਰ ਬਣ ਗਿਆ ਕਿ ਲੋਕ ਉਸ ਦੇ ਦੁਆਲੇ ਵਸਦੇ ਗਏ ਅਤੇ ਕਾਂਤੀ ਪੁਰ ਦੀ ਥਾਂ ਤੇ ਕਾਸ਼ਟ ਮੰਡਪਮ ਜਾਂ ਕਾਠਮੰਡੂ ਹੀ ਨੇਪਾਲ ਦਾ ਰਾਜਧਾਮ ਬਣ ਗਿਆ। ਸੰਸਾਰ ਦਾ ਇਕ ਸੁੰਦਰ ਨਗਰ।

ਇਸ ਪੈਗੋਡੇ (ਮੰਦਿਰ)ਵਿਚ ਗੋਰਖਿਆਂ ਦੇ ਗੁਰੂ ਗੋਰਖ ਨਾਥ ਦੀ ਪੱਥਰ ਦੀ ਮੂਰਤੀ ਸਥਾਪਤ ਹੈ ਅਤੇ ਲੋਕ ਅਜ ਵੀ ਕਲਪਬਿਰਛ ਨੂੰ ਕਹਿੰਦੇ ਨੇ।

'ਤੂੰ ਸਭੋ ਜੁਗ ਬੀਤਣ ਤੇ ਵੀ ਤਬਾਹ ਨਾ ਹੋਵੇਂ'।'

(ਤੂੰ ਸਚਮੁਚ ਹੀ ਮਨ ਦੀ ਇੱਛਾ ਪੂਰੀ ਕਰਨ ਵਾਲਾ ਏਂ।')

## "ਦੋ ਅਹਿਸਾਸ"

—ਤਰਲੋਕ ਮਨਸੂਰ

(੧) ਕਾਲੀ ਬੋਲੀ ਰਾਤ...ਸਾਂਅ...ਸਾਂਅ...
ਇਕ ਡੰਗ-ਚਲਾਣੀਂ ਚੁਪ...ਤੇ ਬਸ, ਮੈਂ ਹਾਂ।
ਇਸ ਵਸਦੇ ਰਸਦੇ ਸ਼ਹਿਰ ਵਿਚ,
ਮੈਂ ਕਿਥੇ ਆਣ ਗੁਆਚਾਂ ?

(੨) ਝਿਲਮਿਲ ਝਿਲਮਿਲ ਰਾਤ, ਹਾਂਜੀ...ਹਾਂ।
ਚਨ ਦੀ ਚੜ੍ਹੀ ਬਰਾਤ, ਤੇ ਬਸ, ਮੈਂ ਹਾਂ।
ਮਹਿਕਾਂ ਵੰਡਦੀ ਪੌਣ, ਅੰਗ ਛੂਹਾ ਗਈ।
ਇਕ ਪਰੀਆਂ ਜਹੀ ਨੁਹਾਰ, ਚੇਤੇ ਆ ਗਈ।
ਝਰਦਾ ਸੀ ਪਿਆ ਨੂਰ, ਜਿੰਦ ਨੇ ਪੀ ਲਿਆ।
ਅਸਾਂ ਭਗਤ-ਜਨਾਂ ਦਾ ਜੀਵਨ, ਰਾਤੀਂ ਜੀਅ ਲਿਆ।

## "ਇਕ ਪਲ"

(ਤਰਲੋਕ ਮਨਸੂਰ)

ਅਚਨਚੇਤ, ਇਕ ਬਾਰੀ ਖੁਲ੍ਹੀ,
ਬਾਰੀ ਵਿਚੋਂ ਸੂਰਜ ਚੜ੍ਹਿਆ।
ਸੂਰਜ ਦਾ ਲਿਸ਼ਕਾਰਾ ਵੱਜਾ,
ਅਚਨਚੇਤ ਮਨ-ਕੰਵਲ ਹੈ ਖਿੜਿਆ।
ਅਚਨਚੇਤ ਦੋ ਦੀਪ ਜਗੇ,
ਮੱਧ-ਮਾਤੇ ਦੋ ਹੋਠ ਹਿਲੇ।
ਚੁਨੀ ਢਿਲਕੀ, ਢਿਲਕ ਗਈ,
ਦੋ ਸੁੰਦਰ ਸੁੰਦਰ ਫੂਲ ਖਿਲੇ।
ਅਚਨਚੇਤ ਉਸ ਕੇਸ ਖਿਲਾਰੇ,
ਘੋਰ-ਘਟਾ ਅੰਬਰ ਤੇ ਛਾਈ।
ਖੀਵੇ ਖੀਵੇ ਨੈਣਾਂ ਵਿਚੋਂ,
ਪੈਲਾਂ ਪਾਂਦੀ ਜਿੰਦ ਮੁਸਕਾਈ।
ਅਚਨਚੇਤ ਕੁਝ ਮੋਤੀ ਡੁਲ੍ਹੇ,
ਅਸਾਂ ਝੋਲੀ ਅੱਡ ਪੁਆਏ।
ਸਾਹਾਂ ਚੋਂ ਕਸਤੂਰੀ ਉੱਡੇ,
ਕੋਈ ਕਿੰਜ ਨਾਂ ਹੋਸ਼ ਗੁਆਏ ?
ਅਚਨਚੇਤ ਇਕ ਤਾਰਾ ਟੁਟਾ,
ਨੂਰ ਨੂਰ ਇਕ ਲੀਕ ਬਣੀਂ।
ਸੁਆਦ ਸੁਆਦ ਹੈ ਤਨਮਨ ਹੋਇਆ,
ਦਿਲ ਨੇ ਪਾਈ ਪ੍ਰੇਮ-ਕਣੀਂ।
ਅਚਨਚੇਤ ਬੰਦ ਬਾਰੀ ਹੋ ਗਈ,
ਪਰ, ਚਾਨਣ ਬੰਦ ਨਾਂ ਹੋਇਆ।

## ਗ਼ਜ਼ਲ

ਨਵਰਾਹੀ ਘੁਗਿਆਣ

ਜ਼ਿੰਦਗੀ ਕੁਰਲਾ ਉਠੀ ਮਜਬੂਰ ਹੋ।
ਨੇੜਤਾ ਮਜ਼ਬੂਤ ਹੋਈ ਦੂਰ ਹੋ।
ਸ਼ਕਤੀ ਵਧੀ ਵਿਸ਼ਵਾਸ਼ ਪੱਕੇ ਹੋ ਗਏ ;
ਕਿਣਕਿਆਂ ਵਿਚ ਜਾਨ ਆਈ ਚੂਰ ਹੋ।
ਆਮੁਹਾਰੇ ਲਹਿ ਗਈ ਵਹਿਮਾਂ ਦੀ ਕੱਸ ;
ਹੋਸ਼ ਆਈ ਆਤਮਾ ਨੂੰ ਨੂਰ ਹੋ।
ਸਾਰੀ ਫ਼ਿਜ਼ਾ ਵਿਚ ਲੱਗ ਗਈਆਂ ਮਹਿਫਿਲਾਂ ;
ਨੱਚ ਉੱਠੀ ਰੂਹ ਜਦੋਂ ਮਖ਼ਮੂਰ ਹੋ।
ਰਾਜ਼ ਦੀ ਖੱਲ ਲਾਹ ਵਗਾਹੀ ਯੋਧਿਆਂ,
ਮੌਤ ਪਾਈ ਮੂਸਿਆਂ ਨੇ ਤੂਰ ਹੋ।
ਕਿਰਤ ਸੁੱਚੀ ਦਾ ਨਸ਼ਾ, ਲੂੰ ਲੂੰ 'ਚ ਲੋਰ ;
ਜੀ ਰਹੇ ਹਾਂ ਜ਼ਿੰਦਗੀ ਭਰਪੂਰ ਹੋ।

## ਰੁਬਾਈਆਂ

ਨਵਰਾਹੀ ਘੁਗਿਆਣਵ

(੧)

ਕੂੜੇ ਜੱਗ ਤੋਂ ਫਿੱਕਿਆਂ ਪੈਕੇ ਅਸੀਂ ਇਕਾਂਤਾਂ ਮੱਲੀਆਂ
ਸਿਮਰਨ ਦਾ ਬੰਨ੍ਹ ਮਾਰ ਅਸਾਂ ਨੇ, ਮਾਰੂ ਕਾਂਗਾਂ ਠੱਲ੍ਹੀਆਂ
ਅਸੀਂ ਬਿਬੇਕ ਬਿਬਾਨਾਂ ਰਾਹੀਂ, ਚੜ੍ਹਦੇ ਗਏ ਉਤਾਂਹਾਂ ;
'ਨਵਰਾਹੀ' ਮਿਹਰਾਂ ਦੇ ਮੰਡਲੀਂ, ਜੋਤਾਂ ਜਗਣ ਅਵੱਲੀਆਂ।

(੨)

ਮੇਰੀ ਜਾਚੇ ਇਹ ਜੀਵਨ ਹੈ, ਦੋ ਘੜੀਆਂ ਦੀ ਫੇਰੀ
ਉਹ ਘੜੀਆਂ ਵੀ ਖ਼ਤਮ ਹੋ ਗਈਆਂ ਕਰਦਿਆ ਤੇਰੀ ਮੇਰੀ
ਆਏ, ਬੈਠੇ ਤੁਰ ਪਏ ਰਾਹੀ ਟਿੰਡਾਂ ਵਾਲੇ ਗੇੜੇ ;
'ਨਵਰਾਹੀ' ਕੋਈ ਇਹ ਗੱਲ ਪਾਵੇ, ਕਰ ਕੇ ਨਜ਼ਰ ਉਚੇਰੀ।

(੩)

ਕੁਦਰਤ ਸਦਾ ਨਿਆਂ ਕਰਦੀ ਹੈ ਸਮਝ ਨਾ ਸਾਨੂੰ ਆਵੇ।
ਕਈ ਵਾਰਾਂ ਕੋਈ ਸੱਟ ਪੈਣ ਤੇ ਰੂਹ ਸਾਡੀ ਕੁਰਲਾਵੇ।
ਤੁੱਛ ਬੁੱਧੀ ਲਈ ਖੇਡ ਅਗੰਮ ਦੀ, ਜਾਪੇ ਮਹਾਂ ਅਚੰਭਾ ;
'ਨਵਰਾਹੀ ਕੋਈ ਗੁਪਤ ਕਲੰਦਰ, ਬੈਠਾ ਡੋਰ ਹਿਲਾਵੇ।

ਬਲਬੀਰ ਸਕੂਲ ਫਰੀਦ ਕੋਟ

---

ਇਕੋ ਪਲ ਉਹ ਝਲਕ ਤੇਰੀ ਦਾ,
ਅਸਾਂ ਪਲਕਾਂ ਵਿਚ ਪਰੋਇਆ।

# ਦੋ ਗ਼ਜ਼ਲਾਂ

—ਸੁਰਜੀਤ ਰਾਮਪੁਰੀ

(੧)

ਮੌਤ ਦੇ ਬਿਖੜੇ ਰਾਹ 'ਤੇ ਜਦ ਵੀ ਪੈਣਾ ਹੈ।
ਯਾਦਾਂ ਅੰਦਰ ਖੋਏ ਖੋਏ ਰਹਿਣਾ ਹੈ।

ਮਰ ਮਰ ਕੇ ਇਹਨਾਂ ਨੇ ਜਿਉਂਦੇ ਰਹਿਣਾ ਹੈ,
ਮੇਰੇ ਵਾਂਗਰ ਗੀਤਾਂ ਨੇ ਦੁੱਖ ਸਹਿਣਾ ਹੈ।

ਦਿਨ ਦਾ ਸੂਰਜ ਰਾਤ ਦਾ ਜੁਗਨੂੰ ਜਾਂ ਤਾਰਾ,
ਗੀਤ ਅਸਾਡਾ ਰੌਸ਼ਨੀਆਂ ਦਾ ਗਹਿਣਾ ਹੈ।

ਜਾਣ ਗਏ ਤੇਰੇ ਪੈਰਾਂ ਦੀ ਮਜਬੂਰੀ,
ਚਾਹੁੰਦੇ ਹੋਏ, ਕੋਲ ਨਹੀਂ ਤੂੰ ਬਹਿਣਾ ਹੈ।

ਜੋ ਕਹਿਣਾ ਸੀ ਕਵਿਤਾ ਰਾਹੀਂ ਕਹਿ ਦਿਤੈ,
ਹੋਰ ਅਸੀਂ ਕੀ ਸੁੰਦਰਤਾ ਨੂੰ ਕਹਿਣਾ ਹੈ।

ਹੰਝੂਆਂ ਵਿਚ ਸਾਰੇ ਸੁਪਨੇ ਡੁੱਬ ਜਾਣੇ ਨੇ,
ਡੋਬਕੇ ਕਿਸ਼ਤੀ ਨੂੰ ਦਰਿਆ ਨੇ ਲਹਿਣਾ ਹੈ।

ਘਾਹ ਦੇ ਵਾਂਗਰ ਪੈਰਾਂ ਹੇਠਾਂ ਵਿਛਣਾ ਨਾ,
ਹੁਣ ਪੱਤਿਆਂ ਨੇ ਤੂਫਾਨਾਂ ਸੰਗ ਖਹਿਣਾ ਹੈ।

(੨)

ਥੱਕੀ ਤੇ ਟੁੱਟੀ ਆਈ ਸੀ ਬੀਮਾਰ ਚਾਨਣੀ।
ਬਾਹਾਂ 'ਚ ਲੈ ਕੇ ਸੌਂ ਗਈ ਸੰਸਾਰ ਚਾਨਣੀ।

ਮੱਸਿਆ ਦੀ ਸ਼ਕਲ ਹੋ ਰਹੀ ਜਿੰਨੀ ਕਰੂਪ ਹੈ,
ਓਨੀ ਨਿਖਰਕੇ ਆਉਂਦੀ ਹੈ ਹਰ ਵਾਰ ਚਾਨਣੀ।

ਜਾਪੇ ਜਿਵੇਂ ਸਿਤਾਰ 'ਤੇ ਗਾਉਂਦੀ ਪਈ ਹੈ ਰਾਤ,
ਲਹਿਰਾਂ 'ਤੇ ਨੱਚਦੀ ਹੈ ਇਹ ਮੁਟਿਆਰ ਚਾਨਣੀ।

ਉਹ ਦੂਰ ਹੋਣ ਰੜਕਦੀ ਅੱਖੀਆਂ ਦੇ ਵਿੱਚ ਰਹੇ,
ਉਹ ਕੋਲ ਹੋਣ ਲੱਗਦੀ ਹੈ ਦਿਲਦਾਰ ਚਾਨਣੀ।

ਸੂਰਜ ਤੋਂ ਲੈ ਉਧਾਰੀਆਂ ਰਿਸ਼ਮਾਂ ਹੈ ਵੰਡਦੀ,
ਕਰਦੀ ਪਈ ਹੈ ਜੱਗ 'ਤੇ ਉਪਕਾਰ ਚਾਨਣੀ।

ਬੱਦਲਾਂ ਨੇ ਕੈਦ ਕਰ ਲਈ ਬੇਦੋਸ਼, ਬੇਕਸੂਰ.
ਹੁੰਦੀ ਕਦੇ ਸੀ ਜੱਗ ਦਾ ਸ਼ਿੰਗਾਰ ਚਾਨਣੀ।

ਮੈਨੂੰ ਫਖ਼ਰ ਹੈ ਇਸ਼ਕ 'ਤੇ ਆਪਣੇ ਜਨੂੰਨ 'ਤੇ,
ਚੁੰਮ ਹੀ ਲਵਾਂਗਾ ਮੈਂ ਤਿਰੇ ਰੁਖਸਾਰ ਚਾਨਣੀ।



(ਛਪ ਰਹੀ ਪੁਸਤਕ 'ਗਉਂਦੀ ਹੈ ਤਨਹਾਈ' 'ਚੋਂ)

# ਸੂਹਾਂ ਨਦੀ

— ਜਸਵੰਤ ਸਿੰਘ ਵਿਰਦੀ

ਸੂਹਾਂ ਜਿਵੇਂ ਪੋਠੋਹਾਰ ਦੀ ਸ਼ਾਹ ਰਗ ਹੋਵੇ ! ਦਿਲ ਦੀ ਧੜਕਣ ਅਤੇ ਮੁਹੱਬਤ ਦਾ ਨਗ਼ਮਾ ! ਦਰਿਆਵਾਂ ਵਿਚੋਂ ਜਿਹੜੇ ਨਗ਼ਮੇ ਫੁਟਦੇ ਨੇ, ਕੀ ਉਹਨਾਂ ਨੂੰ ਲੋਕ ਨਹੀਂ ਸੁਣਦੇ ?

ਇਕ ਜੀਂਦੇ ਜਾਗਦੇ ਦਰਿਆ ਨੂੰ ਕਿਤਾਬਾਂ ਵਿਚੋਂ ਲਭਣਾ ਬੜਾ ਔਖਾ ਕੰਮ ਹੈ। ਜੇਕਰ ਦਰਿਆ ਕਿਤਾਬਾਂ ਵਿਚ ਵੀ ਜੀਂਦਾ ਜਾਗਦਾ ਹੋਵੇ ਤਾਂ ਫੇਰ ਉਹ ਆਪਣੀਆਂ ਥਿਰਕਦੀਆਂ ਛੱਲਾਂ ਨਾਲ ਕਿਤਾਬਾਂ ਵਿਚ ਵੀ ਜਿੰਦ ਧੜਕਾ ਦਿੰਦਾ ਹੈ ।

ਪਰ ਸਾਡੇ ਦਰਿਆਵਾਂ ਬਾਰੇ ਲੋਕਾਂ ਨੇ ਜਿਵੇਂ ਕਿਤਾਬਾਂ ਵਿਚ ਲਿਖਿਆ ਹੋਇਆ ਹੈ, ਉਹਦੇ ਨਾਲ ਤਾਂ ਬਹੁਤੇ ਦਰਿਆ ਨਿਰਜਿੰਦ ਹੀ ਪ੍ਰਤੀਤ ਹੁੰਦੇ ਨੇ। ਪਤਾ ਨਹੀਂ ਦਰਿਆਵਾਂ ਬਾਰੇ ਲਿਖਣ ਵਾਲੇ ਉਹਨਾਂ ਤੋਂ ਡਰਦੇ ਕਿਉਂ ਸਨ ?

ਦਰਿਆਵਾਂ ਦੀ ਗੋਦ ਵਿਚ ਏਨਾ ਪਾਣੀ ਹੈ ਕਿ ਉਹ ਸਾਰੇ ਹੀ ਗੁਨਾਹਵਾਂ ਨੂੰ ਲੁਕਾ ਸਕਦੇ ਨੇ। ਇਸੇ ਗਲੋਂ ਤਾਂ ਨਹੀਂ ਡਰਦੇ ਲੋਕ ?

ਸੂਹਾਂ ਦੇ ਪਾਣੀਆਂ ਕੋਲ ਬਚਪਨ ਵਿਚ ਰਹੇ ਸਾਂ। ਹੁਣ ਤਕ ਤਾਂ ਉਹਦੀ ਜੀਵੰਤ ਧੜਕਣ ਦਾ ਅਹਿਸਾਸ ਵੀ ਵਿਸਰ ਗਿਆ ਲਗਦਾ ਸੀ। ਪਿਛਲੇ ਦਿਨੀਂ ਜੋ ਉਸ ਦਾ ਚੇਤਾ ਆਇਆ, ਤਾਂ ਬੇਤਹਾਸ਼ਾ ਆਇਆ। ਪਰ ਸੂਹਾਂ ਕੋਲ ਕਿਵੇਂ ਜਾਇਆ ਜਾਂਦਾ ?

ਮਨ ਵਿਚ ਇਕ ਝੱਲੀ ਜਿਹੀ ਖਾਹਿਸ਼ ਮਚਲ ਰਹੀ ਸੀ ਕਿ ਸੂਹਾਂ ਬਾਰੇ ਕੁਝ ਲਿਖਾਂਗਾ। ਪਰ ਕਿਵੇਂ ?



ਲੇਖਕ

ਪ੍ਰੋ. ਮੋਹਨ ਸਿੰਘ ਦੀ ਕਵਿਤਾ 'ਸੂਹਾਂ ਦੀ ਕੰਧੀ' ਨੂੰ ਲਭਕੇ ਦੁਬਾਰਾ ਪੜ੍ਹਿਆਂ ਤਾਂ ਮਨ ਵਿਚ ਕੁਝ ਕੁ ਹੁਲਾਰਾ ਜਿਹਾ ਮਹਿਸੂਸ ਹੋਇਆ :

ਬੈਠ ਸੂਹਾਂ ਦੀ ਉੱਚੀ ਕੰਧੀ  
ਹੋਸ਼ ਨਾ ਰਹਿੰਦੀ ਦੁਨੀਆ ਸੰਦੀ  
ਜਿਉਂ ਜਿਉਂ ਰੁਮਕੇ ਹਵਾ ਪੁਰੇ ਦੀ  
ਤਿਉਂ ਤਿਉਂ ਆਵਣ ਪਿਆਰੀ ਯਾਦਾਂ ਤੇਰੀਆਂ ।

ਕਵਿਤਾ ਦੇ ਥੱਲੇ ਫੁਟ ਨੋਟ ਪੜ੍ਹਿਆ ਤਾਂ ਮਨ ਹੋਰ ਵੀ ਬੇਚੈਨ ਹੋਇਆ —'ਸੂਹਾਂ ਇਕ ਦਰਿਆ ਹੈ, ਜਿਸ ਦੇ ਕੰਢ ਕਵੀ ਦੀ ਸਵਰਗਵਾਸੀ ਪਤਨੀ 'ਬਸੰਤ' ਦੇ ਪੇਕੇ ਹਨ'।

ਬਸੰਤ ਨੇ ਮੋਹਨ ਸਿੰਘ ਨੂੰ ਕਵੀ ਬਣਾ ਦਿਤਾ ਅਤੇ ਵੀ ਬਣਕੇ ਮੋਹਨ ਸਿੰਘ ਨੇ ਬਸੰਤ ਨੂੰ ਅਮਰ ਕਰ ਦਿਤਾ। ਜ਼ਿੰਦਗੀ ਦਾ ਆਦਾਨ-ਪ੍ਰਦਾਨ ਇਹੋ ਹੀ ਤਾਂ ਨਹੀਂ ?

ਸੁਹਾਂ ਦੇ ਪਿਛੋਕੜ ਦਾ ਅਤਾ-ਪਤਾ ਜਾਨਣ ਲਈ ਂ ਆਪਣੇ ਕਈ ਪੋਠੋਹਾਰੀ ਮਿਤਰਾਂ ਨੂੰ ਪਤਰ ਲਿਖੇ। ਵਿੰਦਰ ਸਿੰਘ ਉੱਪਲ ਵਲੋਂ ਕੋਈ ਜਵਾਬ ਨਹੀਂ ਆਇਆ। ਾ: ਹਰਨਾਮ ਸਿੰਘ ਸ਼ਾਨ ਇਕ ਗੋਸ਼ਟੀ ਵਿਚ ਮਿਲਿਆ ਪਰ ਹਨੇ ਕਿਹਾ ਕਿ ਉਹ ਕਿਸੇ ਵੇਲੇ ਚੇਤਾ ਕਰਕੇ ਸੁਹਾਂ ਬਾਰੇ ਸੇਗਾ। ਡਾ: ਅਤਰ ਸਿੰਘ ਮੇਰੀ ਗੱਲ ਸੁਣ ਕੇ ਮੁਸਕਰਾਇਆ : ਹੁਣ ਸੁਹਾਂ ਬਾਰੇ ਸੋਚਣ ਦੀ ਵਿਹਲ ਕਿਥੇ ਰਹੀ ਹੈ ?'

ਗੁਰਚਰਨ ਸਿੰਘ ਦੁੱਗਲ ਅਤੇ ਅਮਰਜੀਤ ਦੁੱਗਲ ਨੇ ਸੁਹਾਂ ਬਾਰੇ ਕੁਝ ਨਾ ਦਸਿਆ। ਮੇਰਾ ਜੀਅ ਕਰਦਾ ਸੀ, ਰ ਨਾਲ ਕਹਾਂ : 'ਪੋਠੋਹਾਰੀਓ ! ਤੁਸੀਂ ਬੜੇ ਨਾਸ਼ੁਕਰੇ ਹੋ ਏ ਹੋ। ਤੁਹਾਨੂੰ ਸੁਹਾਂ ਦੀ ਸ਼ਕਲ ਸੂਰਤ ਵੀ ਚੇਤੇ ਨਹੀਂ ਹੀ। ਦਿੱਲੀ ਤੇ ਚੰਡੀਗੜ੍ਹ ਦੀ ਭੀੜ ਭਰੀ ਗੌਰਵਤਾ ਨੇ ਹਾਨੂੰ ਕੀ ਤੋਂ ਕੀ ਬਣਾ ਦਿਤੇ ?'

ਪਰ ਇਨ੍ਹਾਂ ਉਜੜ ਪੁਜੜ ਕੇ ਆਏ ਹੋਏ ਲੋਕਾਂ ਤੋਂ ਹਾਂ ਬਾਰੇ ਕੀ ਪਤਾ ਲਗਣਾ ਸੀ। ਦੇਸ਼ ਦੇ ਬਟਵਾਰੇ ਗਰਲੀ ਤਬਾਹੀ ਨੇ ਇਨ੍ਹਾਂ ਦੇ ਦਿਲਾਂ ਵਿਚ ਵੀ ਤਬਾਹੀ ੇ ਆਂਦੀ ਸੀ। ਇਨ੍ਹਾਂ ਲਈ ਤਾਂ ਸੁਹਾਂ ਦਾ ਜ਼ਿਕਰ ਅੱਲੇ ਖਮਾਂ ਨੂੰ ਛਿਲਣ ਵਾਲੀ ਗੱਲ ਹੀ ਹੈ।

ਕੁਝ ਵੀ ਹੋਵੇ, ਜੇਕਰ ਸੁਹਾਂ ਨਦੀ ਬੱਚਿਆਂ ਦੇ ਦਲਾਂ ਵਿਚੋਂ ਨਹੀਂ ਤਾਂ ਕਿਤਾਬਾਂ ਵਿਚੋਂ ਹੀ ਲਭੇਗੀ।

ਇਨ੍ਹਾਂ ਦਿਨਾਂ ਵਿਚ ਹੀ ਮੇਰੇ ਹੱਥ ਪੰਜਾਬੀ ਯੂਨੀਵਰ-ਸਿਟੀ ਦੀ ਛਪੀ ਹੋਈ ਪੁਸਤਕ 'ਪੰਜਾਬ ਦਾ ਇਤਿਹਾਸ' ਆ ਗਈ। ਉਸ ਵਿਚ 'ਪੰਜਾਬ ਦਾ ਪੁਰਾਤਨ ਭੂਗੋਲ' ਵਾਲਾ ਡ ਪੜ੍ਹ ਰਿਹਾ ਸਾਂ ਤਾਂ ਦਰਿਆਵਾਂ ਦਾ ਜ਼ਿਕਰ ਵੀ ਆਇਆ। ਮਨ ਖੁਸ਼ ਹੋ ਗਿਆ। ਸੁਹਾਂ ਬਾਰੇ ਲਿਖਿਆ ਹੋਇਆ ਸੀ :

ਸੁਸ਼ੋਮਾ—ਆਧੁਨਿਕ ਸੁਵਾਨ ਜਾਂ ਸੁਹਾਂ, ਰਾਵਲਪਿੰਡੀ ਅਤੇ ਜੇਹਲਮ ਵਿਚਕਾਰ ਵਗਦੀ ਹੈ ਅਤੇ ਹੁਣ ਉਹ ਰਾਵਲ-ਪਿੰਡੀ ਦੇ ਖੇਤਰ ਵਿਚ ਮਖੱਡ ਨੇੜੇ ਸਿੰਧ ਦਰਿਆ ਵਿਚ ਰਲਦੀ ਹੈ।'

'ਤਾਂ ਫੇਰ ਸੁਹਾਂ ਸਿੰਧ ਦਰਿਆ ਦੀ ਹੀ ਸਹਾਇਕ ਨਦੀ ਹੋਈ।' ਮੈਂ ਮਨ ਹੀ ਮਨ 'ਚ ਕਿਹਾ। ਉਸ ਵੇਲੇ ਬਚਪਨ 'ਚ ਵੇਖਿਆ ਹੋਇਆ ਸੁਹਾਂ ਦਾ ਦਿਲਕਸ਼ ਜਲਵਾ ਮੇਰੀਆਂ ਅੱਖਾਂ ਸਾਹਮਣੇ ਲਿਸ਼ਕ ਗਿਆ। ਜਿਵੇਂ ਕਿਸੇ ਵਿਛੜੇ ਹੋਏ ਮਿਤਰ ਨਾਲ ਮੇਲ ਹੋ ਗਿਆ ਹੋਵੇ। ਬਹੁਤ ਸਾਰੇ ਚਿਹਰੇ ਅੱਖਾਂ ਸਾਹਮਣੇ ਸਾਕਾਰ ਹੋ ਗਏ।

ਆਪਣੀ ਕਵਿਤਾ ਵਿਚ ਮੋਹਨ ਸਿੰਘ ਨੇ ਸੁਹਾਂ ਦੀ ਤੇਜ਼ ਰਵਾਨੀ ਨੂੰ ਜਵਾਨੀ ਚੜ੍ਹਦੀ ਮੁਟਿਆਰ ਨਾਲ ਉਪਮਾ ਦਿਤੀ ਹੈ :

ਤਕ ਪਾਣੀ ਦੀ ਤੇਜ਼ ਰਵਾਨੀ
ਆਵੇ ਤੇਰੀ ਯਾਦ ਜਵਾਨੀ

ਅਤੇ ਇਹ ਵੀ ਕਿ ਨਦੀ ਦੇ ਪਾਣੀ ਵਿਚ ਭੰਵਰ ਪੈਂਦੇ ਨੇ :

ਜਿਉਂ ਜਿਉਂ ਪੈਂਦੀ ਘੁੰਮਣ-ਵਾਣੀ
ਤਿਉਂ ਤਿਉਂ ਆਵਣ ਚੇਤੇ
ਵੰਗਾਂ ਤੇਰੀਆਂ।

ਜਿਸ ਤਰ੍ਹਾਂ ਬੰਦੇ ਦਾ ਦਿਲ ਗੋਰੀ ਦੀਆਂ ਵੰਗਾਂ ਵਿਚ ਫਸਕੇ ਰਹਿ ਜਾਂਦਾ ਹੈ, ਉਸੇ ਤਰ੍ਹਾਂ ਹੀ ਸੁਹਾਂ ਦੀ ਘੁੰਮਣ ਘੇਰੀ ਵਿਚ ਵੀ। ਸੁਹਾਂ ਦੀ ਘੁੰਮਣ ਘੇਰੀ ਨੂੰ ਵੰਗਾਂ ਦੇ ਵਲਾਂ-ਛਲਾਂ ਨਾਲ ਤਸ਼ਬੀਹ ਦੇਣੀ ਮੋਹਨ ਸਿੰਘ ਵਰਗੇ ਆਸ਼ਿਕ ਕਵੀ ਦੀ ਹੀ ਕਰਾਮਾਤ ਸੀ। ਕਵੀ ਲੋਕ ਧਰਤੀ ਤੇ ਕਰਾਮਾਤ ਹੀ ਤਾਂ ਹੁੰਦੇ ਨੇ।

ਮੇਰਾ ਜੀਅ ਕਰਦਾ ਸੀ ਕਿ ਮੋਹਨ ਸਿੰਘ ਨਾਲ ਸੁਹਾਂ ਬਾਰੇ ਗੱਲਾਂ ਕਰਾਂ। ਜੇਕਰ ਹੋਰ ਪੋਠੋਹਾਰੀ ਨਹੀਂ ਤਾਂ ਉਹ ਜ਼ਰੂਰ ਸੁਹਾਂ ਦੇ ਭਰਪੂਰ ਪਾਣੀਆਂ ਦੀ ਰੰਗਤ ਬਾਰੇ ਦਸ ਸਕਣਗੇ। ਪਰ ਉਹ ਤਾਂ ਹੁਣ ਇਸ ਦੁਨੀਆ ਵਿਚ ਹੀ ਨਹੀਂ, ਕਿਵੇਂ ਗੱਲ ਕਰਦਾ ?

ਮੋਹਨ ਸਿੰਘ ਦੀਆਂ ਅੱਖਾਂ ਦੀ ਲਿਸ਼ਕ ਬੜੀ ਤੇਜ਼ ਅਤੇ ਤਿੱਖੀ ਸੀ, ਅਤੇ ਉਹ ਦੂਰ ਤਕ, ਧੁਰ ਅੰਦਰ ਖੁਭਕੇ ਮਨ ਦੀ ਗੱਲ ਜਾਣ ਲੈਣ ਦੀ ਸਮਰਥਾ ਰਖਦਾ ਸੀ। ਸ਼ਾਇਦ ਸਭ ਤੋਂ ਪਹਿਲਾਂ ਪ੍ਰਿੰ: ਤੇਜਾ ਸਿੰਘ ਨੇ ਹੀ ਉਸ ਦੀ ਇਸ ਲਿਸ਼ਕਦੀ ਅੱਖ ਨੂੰ ਪਛਾਣਿਆ ਸੀ। ਤੇਜਾ ਸਿੰਘ ਖੁਦ ਜੌਹਰੀ ਵੀ ਸੀ ਅਤੇ ਨਗੀਨਾ ਵੀ। ਉਹ ਸਾਹਿਤਕਾਰ ਵੀ

ਸੀ ਅਤੇ ਸਾਹਿਤ ਦਾ ਪ੍ਰਸ਼ੰਸਕ ਵੀ। ਹੁਣ ਸਾਨੂੰ ਇਸ ਤਰ੍ਹਾਂ ਦੇ ਲੋਕ ਨਹੀਂ ਮਿਲ ਸਕਦੇ। ਹੁਣ ਜਿਹੜੇ ਲੋਕ ਮਿਲਦੇ ਨੇ, ਉਨ੍ਹਾਂ ਨੂੰ ਲੋਕ ਕਿਵੇਂ ਕਹੀਏ ?

ਸੁਹਾਂ ਨੂੰ ਪਛਾਨਣ ਲਈ ਕਿਤਾਬਾਂ ਦੇ ਵਰਕੇ ਪਲਟ ਰਿਹਾ ਸਾਂ ਤਾਂ ਮੇਰੀ ਬੀਵੀ ਨੇ ਕਿਹਾ 'ਤੁਹਾਨੂੰ ਤਾਂ ਬਸ ਇਨ੍ਹਾਂ ਦਰਿਆਵਾਂ ਨੇ ਪਾਗਲ ਕਰ ਦਿਤੈ।'

ਕੀ ਕਹਿੰਦਾ।

ਡਾ: ਪੁਰਸ਼ੋਤਮ ਲਾਲ ਭਾਰਗਵ ਦਾ ਥੀਸਿਸ India in the Vedic Age ਮੇਰੇ ਸਾਹਮਣ ਕਰਕੇ ਪੰਡਿਤ ਸੰਸਾਰ ਚੰਦ ਅਤੇ ਸੀਤਲ ਕੁਮਾਰ ਭਨੋਟ ਨੇ ਕਿਹਾ— 'ਰਿਗਵੇਦ ਵਿਚ ਵੀ ਪੰਜਾਬ ਦੇ ਦਰਿਆਵਾਂ ਦੀ ਕਾਫੀ ਤਾਰੀਫ ਮਿਲਦੀ ਹੈ।'

ਡਾ: ਭਾਰਗਵ ਨੇ ਆਪਣੀ ਪੁਸਤਕ ਵਿਚ ਰਿਗਵੇਦ ਦੇ ਉਨ੍ਹਾਂ ਮੰਤਰਾਂ ਦਾ ਬੜੇ ਵਿਸਥਾਰ ਨਾਲ ਹਵਾਲਾ ਦਿਤਾ ਹੋਇਆ ਸੀ, ਜਿਨ੍ਹਾਂ ਵਿਚ ਸਾਡੇ ਦਰਿਆਵਾਂ ਦਾ ਜ਼ਿਕਰ ਹੈ।

'ਲਭ ਪਿਆ। ਲਭ ਪਿਆ।' ਮੈਂ ਪਤਨੀ ਦਾ ਮੋਢਾ ਝੰਜੋੜ ਕੇ ਕਿਹਾ।

'ਕੀ ਲਭ ਪਿਆ ?'

'ਸੁਹਾਂ ਦਾ ਹਾਲ।'

'ਹੂੰ।' ਉਹਨੇ ਮੁਸਕਰਾ ਕੇ ਏਨਾ ਹੀ ਕਿਹਾ।

ਰਿਗ ਵੇਦ ਵਿਚ ਪੰਜਾਬ ਅਤੇ ਸਪਤ ਸਿੰਧੂ ਖੇਤਰ ਦੇ ਜਿਨ੍ਹਾਂ ਤਰਤਾਲੀ ਦਰਿਆਵਾਂ ਦਾ ਹਾਲ ਮਿਲਦਾ ਹੈ, ਉਨ੍ਹਾਂ ਵਿਚ ਸੁਹਾਂ ਵੀ ਸ਼ਾਮਿਲ ਹੈ।

ਰਿਗ ਵੇਦ ਵਿਚ ਸੁਹਾਂ ਦਾ ਜ਼ਿਕਰ ਆਰਜਿਕੀਆ ਤੋਂ ਤੁਰਤ ਮਗਰੋਂ ਆਉਣ ਕਰਕੇ ਕੁਝ ਲੇਖਕਾਂ ਨੇ ਉਸ ਨੂੰ ਸਿੰਧ ਦਰਿਆ ਹੀ ਸਮਝ ਲਿਆ, ਪਰ ਸਿੰਧ ਬਾਰੇ ਤਾਂ ਅਗਲੇਰੇ ਮੰਤਰਾਂ ਵਿਚ ਵੀ ਤਾਰੀਫ ਹੈ, ਜਿਸ ਕਰਕੇ ਸੁਸ਼ੋਮਾ ਜਾਂ ਸੁਹਾਂ ਸਿੰਧ ਦੀ ਪੂਰਬ ਵਲੋਂ ਮਿਲਣ ਵਾਲੀ ਸਹਾਇਕ ਨਦੀ ਹੀ ਹੈ। ਅਤੇ ਇਹ ਹਾਰੋ ਦੇ ਦਖਣ ਵਿਚ ਵਗਦੀ ਹੈ।

ਸਿੰਧ ਦਰਿਆ ਦੇ ਪਾਣੀਆਂ ਵਿਚ ਜਿਹੜੀ ਤੇਜ਼ੀ ਅਤੇ ਤੁੰਦੀ ਹੈ, ਉਸ ਵਿਚ ਸੁਹਾਂ ਦਾ ਵੀ ਤਾਂ ਹਿੱਸਾ ਹੈ। ਸੁਹਾਂ ਨੇ ਉਸ ਦੀ ਖੰਰਮਸਤੀ ਨੂੰ ਹੁਸਨ ਦੀ ਦਿਲਕਸ਼ੀ ਪ੍ਰਦਾਨ ਕੀਤੀ ਹੈ। ਉਸ ਦੇ ਰੋਹ ਭਰੇ ਪਾਣੀਆਂ ਦੇ ਭੈ ਨੂੰ ਮਿਟਾਇਆ ਹੈ। ਪੋਠੋਹਾਰੀਆਂ ਦਾ ਵਿਚਾਰ ਹੈ ਕਿ ਸੁਹਾਂ ਦੀ ਲੰਬਾਈ ਪੰਜ ਸੌ ਕਿ. ਮੀ. ਹੈ। ਸ਼ਾਇਦ ਹੋਵੇ।



ਸੁਹਾਂ ਨਦੀ ਤੇ ਬਣ ਰਹੇ ਪੁਲ ਦਾ ਚਿਤ੍ਰ

ਜਦੋਂ ਆਰੀਆ ਲੋਕ ਸਿਧ ਦਰਿਆ ਨੂੰ ਪਾਰ ਕਰਕੇ ਪੰਜਾਬ ਵਿਚ ਆਏ ਤਾਂ ਸਭ ਤੋਂ ਪਹਿਲਾਂ ਸੁਹਾਂ ਦੀ ਵਾਦੀ ਨੇ ਹੀ ਉਨ੍ਹਾਂ ਦਾ ਮਨ ਮੋਹਿਆ ਸੀ। ਇਸੇ ਕਰਕੇ ਉਨ੍ਹਾਂ ਨੇ ਇਕ ਨਹੀਂ, ਸਗੋਂ ਕਈ ਮੰਤਰਾਂ ਵਿਚ ਸੁਹਾਂ ਦੀ ਉਪਮਾ ਕੀਤੀ ਹੈ। ਉਦੋਂ ਹਾਲੇ ਉਹ ਜ਼ਮਨਾ ਅਤੇ ਗਗਾ ਤਕ ਨਹੀਂ ਸਨ ਪੁਜੇ। ਨਾਲੇ ਸੁਹਾਂ ਦੀ ਵਾਦੀ ਵਿਚਲੇ ਕੁਦਰਤੀ ਜਲਵੇ ਵਰਗਾ ਵੀ ਉਨ੍ਹਾਂ ਨੇ ਪਹਿਲਾਂ ਕਿਤੇ ਦ੍ਰਿਸ਼ ਨਹੀਂ ਸੀ ਤਕਿਆ।

ਗਖੜਾਂ ਨੇ ਵੀ ਤਾਂ ਸੁਹਾਂ ਦਾ ਪਾਣੀ ਪੀ ਪੀ ਕੇ ਧ... ਸਿਰ ਧੜ ਦੀਆਂ ਬਾਜ਼ੀਆਂ ਲਾਈਆਂ ਸਨ।

ਪੋਠੋਹਾਰ ਨੂੰ ਛਡਕੇ, ਸੁਹਾਂ ਦੇ ਪਾਣੀਆਂ ਕੋਲ ਵਾ... ਰਸ ਕੇ ਇਹ ਲੋਕ ਜਿਥੇ ਕਿਥੇ ਵੀ ਗਏ, ਦਲੇਰੀ ਅਤੇ ਮਰਦਾਨਗੀ ਦੀ ਭਾਵਨਾ ਉਨ੍ਹਾਂ ਦੇ ਨਾਲ-ਨਾਲ ਹੀ ਰਹੀ।

ਰਿਗ ਵੇਦ ਵਿਚ ਹਿਮਾਲਾ ਪਰਬਤ ਦੇ ਨਾਲ ਨਾਲ ਸੁਸ਼ੋਮਾ ਪਰਬਤ ਦਾ ਵੀ ਜ਼ਿਕਰ ਹੈ। ਕਹਿੰਦੇ ਨੇ ਕਿ ਸੁਸ਼ੋਮਾ ਨਾਂ ਦੀ ਥਾਵੇਂ ਮਰੀ ਪਹਾੜਾਂ ਦੇ ਨੇੜਿਉਂ, ਮਰ... ਸ਼ਹਿਰ ਦੇ ਦਖਣ ਵਲੋਂ ਸੁਹਾਂ ਦਾ ਝਰਨਾ ਫੁਟਦਾ ਹੈ

ਮਰੀ ਦੇ ਦਖਣੀ ਅਤੇ ਜੇਹਲਮ ਵਾਦੀ ਦੇ ਪਛਮ ਵਿਚ ਪਹਾੜੀ ਸਿਲਸਿਲੇ ਦਾ ਨਾਂ ਹੀ ਕਦੀ ਸੁਸ਼ੋਮਾ ਹੋਵੇਗਾ।

ਸੁਹਾਂ ਵਾਦੀ ਦੀ ਖੁਦਵਾਈ ਵਿਚੋਂ ਪੁਰਾਣੇ ਵਕਤਾਂ ਦਾ ਜਿਹੜਾ ਸਾਮਾਨ ਮਿਲਿਆ ਹੈ, ਉਸ ਤੋਂ ਸਪਸ਼ਟ ਹੈ ਕਿ ਉਥੇ ਪੁਰਾਤਨ ਕਾਲ ਵਿਚ ਹੀ ਸਭਿਅਤਾ ਅਤੇ ਸੰਸਕ੍ਰਿਤੀ ਦਾ ਭਰਪੂਰ ਵਿਕਾਸ ਸੀ। ਆਰੀਆ ਲੋਕਾਂ ਦਾ ਬੜਾ ਅਮੀਰ ਵਿਰਸਾ ਅਤੇ ਸੂਖਮ ਭਾਵਾਂ ਨੂੰ ਪ੍ਰਗਟ ਕਰਨ ਵਾਲੀ ਬੜੀ ਸਮਰਥਾ ਭਰਪੂਰ ਭਾਸ਼ਾ ਸੀ। ਉਹ ਭਾਸ਼ਾ ਹੀ ਅਜ ਦੀਆਂ ਸਭਨਾਂ ਭਾਸ਼ਾਵਾਂ ਦੀ ਜਨਨੀ ਹੈ।

ਪੋਠੋਹਾਰ ਦੇ ਲੋਕ ਬੜੇ ਜੰਗਜੂ ਅਤੇ ਬਹਾਦਰ ਨੇ। ਪਹਿਲਾਂ ਇਹ ਇਲਾਕਾ ਭੱਟੀਆਂ ਦੀ ਰਾਜਧਾਨੀ ਸੀ ਅਤੇ ਰਾਵਲਪਿੰਡੀ ਨੂੰ ਰਾਵਲਭੱਟੀ ਨੇ ਵਸਾਇਆ ਸੀ। ਗਖੱੜਾਂ ਨੂੰ ਤਾਂ ਮਹਾਰਾਜਾ ਰਣਜੀਤ ਸਿੰਘ ਵੀ ਪੂਰੀ ਤਰ੍ਹਾਂ ਚਿੱਤ ਨਾ ਕਰ ਸਕਿਆ। ਗਖੜਾਂ ਦੇ ਵਾਰ ਵਾਰ ਜ਼ਿਕਰ ਤੋਂ ਬਗੈਰ ਸੁਹਾਂ ਦਾ ਵਰਣਨ ਹੀ ਕਿਵੇਂ ਹੋ ਸਕਦੈ ?

ਸਿਕੰਦਰ ਦੇ ਬਹੁਤ ਸਾਰੇ ਸਰਦਾਰ ਵੀ ਪੋਠੋਹਾਰ ਵਿਚ ਹੀ ਵਸ ਗਏ ਸਨ ਜਿਸ ਕਰਕੇ ਇਸ ਇਲਾਕੇ ਦੇ ਲੋਕਾਂ ਦਾ ਰੰਗ ਰੂਪ ਵੀ ਨਿਖਰ ਗਿਆ। ਲੋਕਾਂ ਦੀਆਂ ਅੱਖਾਂ ਬਿੱਲੀਆਂ ਅਤੇ ਚਿਹਰੇ ਮੋਹਰੇ ਦਿਲਕਸ਼ ਨੇ। ਪੋਠੋਹਾਰੀ ਨਾਰਾਂ ਦੀ ਕਹਿਰ ਭਰੀ ਜਵਾਨੀ ਦੀ ਝਾਲ ਕੌਣ ਝੱਲ ਸਕਦਾ ਹੈ ?

ਨਾਰਾਂ ਪੋਠੋਹਾਰ ਦੀਆਂ
ਜਿਉਂ ਜੱਨਤ ਦੀਆਂ ਪਰੀਆਂ।

ਜੱਨਤ ਦੀਆਂ ਪਰੀਆਂ ਨੇ ਆਪਣੀ ਧਰਤੀ ਨੂੰ ਵੀ ਸਵਰਗ ਦੇ ਰੂਪ ਵਿਚ ਬਦਲ ਦਿਤਾ।

ਕਰਤਾਰ ਸਿੰਘ ਦੁੱਗਲ ਨੇ ਆਪਣੇ ਨਾਵਲ 'ਅੰਦਰਾਂ' ਵਿਚ ਬੜੇ ਫਖਰ ਨਾਲ ਇਹ ਗੱਲ ਕਹੀ ਹੈ ਕਿ ਪੰਜਾਬੀ ਦੇ ਸਭੋ ਹੀ ਪ੍ਰਮੁਖ ਲੇਖਕ ਪੋਠੋਹਾਰ ਦੇ ਰਹਿਣ ਵਾਲੇ ਨੇ।

ਸੁਹਾਂ ਦੇ ਤੇਜ਼ ਰਵਾਨੀ ਵਾਲੇ ਪਾਣੀ ਨੇ ਜਿਨ੍ਹਾਂ ਲੇਖਕਾਂ ਦੀ ਕਲਮ ਨੂੰ ਜ਼ੋਰ ਤੇ ਸ਼ਕਤੀ ਦਿਤੀ ਹੋਵੇ, ਉਨ੍ਹਾਂ ਸਾਹਮਣੇ ਸਿਰ ਝੁਕਾਣਾ ਹੀ ਪੈਂਦਾ ਹੈ।

ਪ੍ਰੋ: ਪੂਰਨ ਸਿੰਘ ਦੀ ਕਲਮ ਵਿਚ ਤਾਂ ਪੰਜਾਬ ਦੇ ਸਭਨਾਂ ਹੀ ਦਰਿਆਵਾਂ ਨੇ ਜੋਸ਼ ਭਰਿਆ ਸੀ, ਪਰ ਮੈਂ ਕਈ ਵਾਰ ਸੋਚਦਾ ਹਾਂ ਕਿ ਦਰਿਆਵਾਂ ਦੇ ਪਾਣੀਆਂ ਨਾਲ ਮੁਹੱਬਤ ਕਰਨ ਦੀ ਭਾਵਨਾ ਉਸ ਦੇ ਮਨ ਵਿਚ ਸਭ ਤੋਂ ਪਹਿਲਾਂ ਸੁਹਾਂ ਨੇ ਹੀ ਧੜਕਾਈ ਹੋਵੇਗੀ।

ਮੋਹਨ ਸਿੰਘ ਦੀ ਕਵਿਤਾ ਵਿਚਲਾ ਪਿਆਰ ਵੀ ਸੁਹਾਂ ਵਾਂਗ ਹੀ ਕਿਨਾਰਿਆਂ ਦੀ ਸੀਮਾ ਅੰਦਰ ਮਚਲਦਾ ਹੈ।

ਸੁਹਾਂ ਕੋਈ ਇਕ ਨਦੀ ਨਹੀਂ, ਸਗੋਂ ਇਕ ਪੂਰੀ ਸੰਸਕ੍ਰਿਤੀ ਦਾ ਨਾਂ ਹੈ।

ਇਥੇ ਤੂਰਾਨੀ ਆਕੇ ਵਸੇ ਤੇ ਗਖੜ ਅਖਵਾਏ। ਇਥੇ ਯੂਨਾਨੀਆਂ ਨੇ ਵੀ ਆਪਣੇ ਘਰ ਵਸਾਏ ਤੇ ਸਦਾ ਲਈ ਇਥੋਂ ਦੇ ਹੀ ਹੋ ਗਏ।

ਸੁਹਾਂ ਨਾਲ ਜੁੜਕੇ ਚਲਦੀਆਂ ਦੰਦ ਕਥਾਵਾਂ ਦੀ ਕਹਾਣੀ ਬੜੀ ਲੰਮੀ ਹੈ। ਪੋਠੋਹਾਰੀ ਲੋਕ ਗੀਤਾਂ ਵਿਚ ਜਿੰਨੀ ਗਹਿਰਾਈ ਅਤੇ ਤ੍ਰਿੱਖਾਪਨ ਹੈ, ਉਸ ਨੂੰ ਵੀ ਸੁਹਾਂ ਦੀਆਂ ਲਹਿਰਾਂ ਨੇ ਹੀ ਬਾਕਮਾਲ ਬਣਾਇਆ ਹੈ।

ਸ਼ਾਇਦ ਇਸੇ ਕਰਕੇ ਹੀ ਵਣਜਾਰਾ ਬੇਦੀ ਸੁਹਾਂ ਦੀ ਵਾਦੀ ਦੇ ਇਨ੍ਹਾਂ ਗੀਤਾਂ ਨੂੰ ਹੁਣ ਤਕ ਨਹੀਂ ਵਿਸਾਰ ਸਕਿਆ। ਵਾਰ ਵਾਰ ਹੀ ਉਨ੍ਹਾਂ ਨੂੰ ਚੇਤੇ ਕਰਦਾ ਹੈ, ਕਿਸੇ ਨਿਤਨੇਮ ਵਾਂਗ, ਕਿਸੇ ਰੱਬੀ ਬਾਣੀ ਵਾਂਗ, ਆਤਮਾ ਦੇ ਸਾਖਿਆਤ ਦਰਸ਼ਨ ਵਾਂਗ।

ਫਤਹਿ ਜੰਗ ਦੇ ਇਲਾਕੇ ਨੂੰ ਤਾਂ 'ਸੁਵਾਂਇ' ਹੀ ਕਹਿਣ ਲਗ ਪਏ ਨੇ ਲੋਕ। ਸਵਾਂਇ ਦੇ ਰਮਣੀਕ ਖੇਤਰ ਨੂੰ ਚੇਤੇ ਕਰਕੇ ਪਲਾਂ ਵਿਚ ਹੀ ਵਣਜਾਰਾ ਬੇਦੀ ਨਾਲ ਮੁਲਾਕਾਤ ਹੋ ਜਾਂਦੀ ਹੈ। ਉਹਨੇ ਮੁਸਕਰਾ ਕੇ ਕਿਹਾ ਸੀ 'ਸੁਹਾਂ ਬਾਰੇ ਦਸਾਂ ? ਸੁਹਾਂ ਪੋਠੋਹਾਰ ਦੀ ਸਭ ਤੋਂ ਸੁੰਦਰ ਰਮਣੀਕ ਨਦੀ ਹੈ ਜੋ ਕਿ ਦਖਣ ਵਲ ਮੂੰਹ ਕੀਤੀ, ਪਹਾੜਾਂ ਨੂੰ ਚੀਰਦੀ, ਸੱਪਣੀ ਵਾਂਗ ਵਲ ਖਾਂਦੀ, ਕਦੀ ਸ਼ੂਕਦੀ ਕਦੀ ਅਵੇਸਲੀ ਸੁੱਤੀ, ਅਲੌਕਿਕ ਦ੍ਰਿਸ਼ ਪੇਸ਼ ਕਰਦੀ ਹੈ। ਪਹਿਲਾਂ ਦਸ ਕੁ ਮੀਲ ਖੜੀਆਂ ਢਲਵਾਨਾਂ ਵਿਚੋਂ ਲੰਘ ਕੇ ਚਿਰਾਹ ਦੇ ਮੈਦਾਨ ਵਿਚ ਪੁਜਦੀ ਤੇ ਕੌਹੂਟੇ ਦੀ ਤਹਿਸੀਲ ਨੂੰ ਰਾਵਲ ਪਿੰਡੀ ਨਾਲੋਂ ਨਿਖੇੜ ਕੇ ਅਗੇ ਵਧ ਜਾਂਦੀ ਹੈ। ਦੂੱਲਾਂ ਦੇ ਨੇੜੇ ਪੰਜਨਦ ਕੋਲ ਚਾਰ ਨਦੀਆਂ ਦਾ ਸੁਹਾਂ ਨਾਲ ਸੰਗਮ ਹੁੰਦਾ ਹੈ। ਲੂਣੇ ਪਹਾੜਾਂ ਦੀਆਂ ਦੋ ਗੰਭੀਰ

ਵੀ ਸੁਹਾਂ ਨਾਲ ਹੀ ਰਲਦੀਆਂ ਨੇ। ਗੱਲ ਕੀ, ਸੁਹਾਂ ਦੀ ਸੁੰਦਰਤਾ ਨੂੰ ਵੇਖ ਕੇ ਹੀ ਪਛਾਣਿਆ ਜਾ ਸਕਦਾ ਹੈ।'

ਪੋਠੋਹਾਰ ਦੇ ਪੂਰਬ ਵਲ ਜੇਹਲਮ ਅਤੇ ਪਛਮੀ ਪਾਸੇ ਸਿੰਧ ਦੀਆਂ ਸ਼ੂਕਰਾਂ। ਅਤੇ ਵਿਚ ਵਗੇ ਸੁਹਾਂ।

ਖਾਵੀਏ ਕਣਕ ਭਾਵੇਂ ਰੁੱਖੀ ਹੋਵੇ
ਨ੍ਹਾਵੀਏ ਸੁਆਂ ਭਾਵੇਂ ਸੁੱਕੀ ਹੋਵੇ।

ਸੁਹਾਂ ਜਿਵੇਂ ਪੋਠੋਹਾਰੀਆਂ ਦੀ ਸ਼ਾਹ ਰਗ ਹੋਵੇ। ਦਿਲ ਦੀ ਧੜਕਣ ਅਤੇ ਮੁਹੱਬਤ ਦਾ ਨਗਮਾ।... ਦਰਿਆਵਾਂ ਵਿਚੋਂ ਜਿਹੜੇ ਨਗਮੇ ਫੁਟਦੇ ਨੇ, ਕੀ ਉਨ੍ਹਾਂ ਨੂੰ ਲੋਕ ਨਹੀਂ ਸੁਣਦੇ ?

ਸੁਹਾਂ ਦੇ ਪਾਣੀਆਂ ਵਿਚ ਨਹਾ ਨਹਾ ਕੇ ਪੋਠੋਹਾਰਨਾਂ ਨੇ ਰੂਪ ਤੇ ਜਵਾਨੀ ਦਾ ਜਿਹੜਾ ਜਲਵਾ ਪੰਜਾਬ ਦੀ ਧਰਤੀ ਤੇ ਲਿਸ਼ਕਾਇਆ ਅਤੇ ਧੜਕਾਇਆ ਹੈ, ਵਿਸ਼ਵ ਵਿਚ ਉਸ ਦਾ ਮੁਕਾਬਲਾ ਕੌਣ ਕਰ ਸਕਦਾ ਹੈ ?...ਦੁੱਗਲ ਨੇ 'ਆਂਦਰਾਂ' ਵਿਚ ਜਿਸ ਤਰ੍ਹਾਂ ਦਾ ਨਕਸ਼ਾ ਇਨ੍ਹਾਂ ਨਾਰਾਂ ਦਾ ਪੇਸ਼ ਕੀਤਾ ਹੈ ਉਸ ਤਰ੍ਹਾਂ ਦਾ ਬਿਆਨ ਪੰਜਾਬੀ ਵਿਚ ਹੋਰ ਕਿਥੇ ਹੈ ?

ਕਰਤਾਰ ਸਿੰਘ ਦੁੱਗਲ ਨੇ ਜਿਸ ਤਰ੍ਹਾਂ ਦਰਿਆ ਦੇ ਵੇਗ ਵਾਂਗ ਪੰਜਾਬੀ ਵਿਚ ਲਿਖਿਆ, ਉਸ ਤਰ੍ਹਾਂ ਕੋਈ ਵਿਅਕਤੀ ਨਹੀਂ, ਸਗੋਂ ਕੋਈ ਦਰਿਆ ਰੂਪ ਪਾਣੀਆਂ ਦਾ ਵੇਗ ਹੀ ਕਲਮ ਚਲਾ ਸਕਦਾ ਹੈ।

ਧਮਿਆਲ ਦਾ ਜੰਮਪਲ ਦੁੱਗਲ ਪੰਜਾਬੀ ਵਿਚ ਇਕ ਨਵੀਂ ਸੁਰ ਪੈਦਾ ਕਰਨ 'ਚ ਸਫਲ ਹੋਇਆ ਹੈ। ਜਾਂ, ਇਸ ਤਰ੍ਹਾਂ ਵੀ ਕਿਹਾ ਜਾ ਸਕਦਾ ਹੈ ਕਿ ਪੰਜਾਂ ਦਰਿਆਵਾਂ ਦੀ ਧਰਤੀ ਦੇ ਵਿਸ਼ਾਲ ਸਾਹਿਤ ਵਿਚ ਦੁੱਗਲ ਨੇ ਸੁਹਾਂ ਦੀ ਥਿਰਕਦੀ ਆਵਾਜ਼ ਨੂੰ ਸਾਕਾਰ ਕੀਤਾ ਹੈ। ਪੰਜਾਬ ਦਰਿਆਵਾਂ ਦੀ ਧਰਤੀ ਹੈ, ਜਿਥੇ ਬਹੁਤ ਵੱਡੇ ਦਰਿਆਵਾਂ ਦੇ ਇਲਾਵਾ ਛੋਟੇ ਦਰਿਆ ਵੀ ਕੋਈ ਘਟ ਮਹਤਵਪੂਰਣ ਨਹੀਂ।

ਆਮ ਲੋਕਾਂ ਵਾਂਗ ਹੀ ਛੋਟੇ ਦਰਿਆ ਵੀ ਕਿਵੇਂ ਨਿਗੂਣੇ ਹੋ ਸਕਦੇ ਨੇ ?

ਇਹ ਪੋਠੋਹਾਰੀ ਲੋਕ ਵੀ ਰਬ ਦੀ ਕਰਾਮਾਤ ਹੀ ਨੇ।

ਏਸ਼ੀਆ ਵਿਚ ਜੇਕਰ ਰਬ ਨੇ ਕਿਸੇ ਨੂੰ ਬਹੁਤਾ ਹੁਸਨ ਦਿਤਾ ਤਾਂ ਉਹ ਪੋਠੋਹਾਰਨਾਂ ਹੀ ਨੇ।

ਪੰਜਾਬ ਦੇ ਹੋਰ ਇਲਾਕਿਆਂ ਦੇ ਮੁਕਾਬਲੇ ਤੇ ਪੋਠੋਹਾਰੀ ਲੋਕ ਵਪਾਰੀ ਤੇ ਫੌਜੀ ਸਰਦਾਰ ਹੋਣ ਕਰਕੇ ਪਹਿਲਾਂ ਪੜ੍ਹ ਲਿਖ ਗਏ ਤੇ ਉਨ੍ਹਾਂ ਨੇ ਆਪਣੀਆਂ ਨਾਰਾਂ ਨੂੰ ਵੀ ਖੁਲ੍ਹੇ ਵਾਤਾਵਰਣ ਵਿਚ ਵਿਗਸਣ ਦਾ ਮੌਕਾ ਦਿਤਾ।

ਕਹਿੰਦੇ ਨੇ ਕਿ ਆਰੀਆ ਲੋਕਾਂ ਦਾ ਕੋਈ ਵੀ ਉਹ ਯੱਗ ਸੰਪੂਰਣ ਨਹੀਂ ਸੀ ਹੁੰਦਾ ਜਿਸ ਵਿਚ ਉਨ੍ਹਾਂ ਦੀਆਂ ਇਸਤ੍ਰੀਆਂ ਨਹੀਂ ਸਨ ਸ਼ਾਮਿਲ ਹੁੰਦੀਆਂ। ਉਦੋਂ ਤੋਂ ਲੈਕੇ ਹੁਣ ਤਕ ਇਸਤ੍ਰੀਆਂ ਨੂੰ ਹਰੇਕ ਕਾਰਜ ਵਿਚ ਬਰਾਬਰੀ ਦੇਣ ਦੀ ਭਾਵਨਾ ਨਿਰੰਤਰ ਕਾਇਮ ਹੈ।

'ਕੁੜੀ ਪੋਠੋਹਾਰ ਦੀ' ਮੋਹਨ ਸਿੰਘ ਦੀ ਇਕ ਅਤਿ ਪਿਆਰੀ ਕਵਿਤਾ ਹੈ। ਪੋਠੋਹਾਰਨ ਨਾਰ ਦੇ ਸੁਭਾ ਅਤੇ ਕਿਰਦਾਰ ਨੂੰ ਜਿਸ ਤਰ੍ਹਾਂ ਮੋਹਨ ਸਿੰਘ ਨੇ ਇਸ ਕਵਿਤਾ ਵਿਚ ਬਿਆਨ ਕੀਤਾ ਹੈ, ਹੋਰ ਕਿਤੇ ਨਹੀਂ ਲਭਾ ਇਸ ਤਰ੍ਹਾਂ ਦਾ ਬਿਆਨ। ਉਂਜ, ਸਾਹਿਤ 'ਚ ਬੜੇ ਵੱਡੇ ਵੱਡੇ ਬਿਆਨ ਮਿਲਦੇ ਨੇ।

ਜ਼ਿੰਦਗੀ ਦੇ ਅਤਿ ਵਿਰਾਗਮਈ ਪਲਾਂ ਵਿਚ ਜਦੋਂ ਜ਼ਿੰਦਗੀ ਦੇ ਮੋਹ ਦੀ ਜਕੜ ਢਿੱਲੀ ਹੋਣ ਲਗਦੀ ਹੈ ਤਾਂ ਮੈਨੂੰ ਲਗਦਾ ਹੈ ਜਿਵੇਂ ਕਿ ਮੈਂ ਸੁਹਾਂ ਦੇ ਕਿਨਾਰੇ ਤੇ ਖਲੋਤਾ ਹਾਂ, ਅਤੇ ਪੋਠੋਹਾਰ ਦੀ ਕੁੜੀ ਮੇਰੀ ਬਾਂਹ ਫੜਕੇ ਗਮਾਂ ਫਿਕਰਾਂ ਦੀ ਸੁਹਾਂ ਦੇ ਪਾਣੀ ਵਿਚੋਂ ਲੰਘਾਕੇ ਮੈਨੂੰ ਪਾਰ ਲੈ ਜਾਂਦੀ ਹੈ।

ਵੀਰਾ ਜੀਨਾਂ ਰਹੇਂ ਬੁਲਾਂਦੀ
ਆਕੇ ਫੜ ਲਏ ਮੇਰੀ ਬਾਂਹ
ਗਮ ਲਹਿਰਾਂ ਵਿਚ ਘੇਰੀ ਬਾਂਹ
ਤੇ ਧੂਹੰਦੀ ਧੂਹੰਦੀ ਲਾ ਜਾਏ ਮੈਨੂੰ ਪਾਰ
ਕੁੜੀ ਪੋਠੋਹਾਰ ਦੀ।

ਸਚ ਦਸਾਂ! ਸੁਹਾਂ ਹੁਣ ਮੇਰੇ ਦਿਲ ਵਿਚ ਹੀ ਵਗਣ ਲਗ ਪਈ ਹੈ।

ਪਰ ਫੇਰ ਵੀ ਮੈਂ ਸਮਝਦਾ ਹਾਂ ਕਿ ਸੁਹਾਂ ਦਾ ਜ਼ਿਕਰ ਜਿਵੇਂ ਅਧੂਰਾ ਹੀ ਹੈ, ਕਿਸੇ ਪਰੀ ਕਹਾਣੀ ਦੇ ਅੰਤ ਵਾਂਗ।

ਜਿਨ੍ਹਾਂ ਸਜਨਾਂ ਮਿਤਰਾਂ ਕੋਲੋਂ ਮੈਂ ਸੁਹਾਂ ਦੇ ਸੁਭਾ ਬਾਰੇ ਪੁਛਿਆ ਸੀ, ਉਹ ਵੀ ਹਾਲੇ ਤਕ ਖਾਮੋਸ਼ ਹੀ ਨੇ।

ਦੋਸਤੋ! ਸੁਹਾਂ ਦੀਆਂ ਦਿਲਕਸ਼ੀਆਂ ਬਾਰੇ ਮੈਂ ਕਿਸ ਤੋਂ ਪੁਛਾਂ ? ●

੧੪੦ ਸੁਖਜੀਤ ਨਗਰ, ਕਪੂਰਥਲਾ।

# ਪੰਡਤ ਗੋਪਾਲ ਸਿੰਘ

– ਜਗਦੀਸ਼ ਸਿੰਘ

ਨੇਪਾਲ ਵਿਚ ਬੀਰ ਗੰਜ ਸ਼ਹਿਰ ਦੇ ਸੂਰਜ ਹੋਟਲ ਵਿਚ ਜਦੋਂ ਮੇਰੀ ਅੱਖ ਖੁਲੀ ਤਾਂ ਪੰਡਤ ਗੋਪਾਲ ਸਿੰਘ ਸਕੇਸ਼ੀ ਇਸ਼ਨਾਨ ਕਰਕੇ, ਕਪੜੇ ਧੋ ਕੇ ਆਪਣੇ ਨਿਤ ਦੇ ਭਜਨ ਪਾਠ ਵਿਚ ਵਿਅਸਤ ਸਨ। ਅਤੇ ਉਹ ਪਤਾ ਨਹੀਂ ਕਦੋਂ ਦੇ ਉਠੇ ਹੋਏ ਸਨ। ਜਦੋਂ ਤੱਕ ਮੈਂ ਨਹਾ ਧੋ ਕੇ ਵੇਹਲਾ ਹੋਇਆ ਤਾਂ ਪੰਡਤ ਜੀ ਆਪਣਾ ਨਿਤ ਨੇਮ ਮੁਕਾ ਚੁੱਕੇ ਸਨ। ਭਾਵੇਂ ਉਥੇ ਦਿਨ ਪੰਜਾਬ ਨਾਲੋਂ ਜਲਦੀ ਚੜ੍ਹਦਾ ਹੈ ਪਰ ਅਜੇ ਸੂਰਜ ਹੋਟਲ ਵਿਚ ਸੂਰਜ ਦੇ ਦਰਸ਼ਨ ਹੋਣ ਵਿਚ ਕਾਫੀ ਸਮਾਂ ਸੀ। ਮੈਂ ਛੇਤੀ ਹੀ ਵਹਿਲਾ ਹੋ ਗਿਆ ਸਾਂ ਅਤੇ ਇਕਾਂਤ ਵੀ ਸੀ। ਵਿਸ਼ਵ ਹਿੰਦੂ ਸੰਮੇਲਨ ਤੇ ਆਏ ਨਾਲ ਦੇ ਸਾਥੀ ਆਪਣੇ ਕਮਰੇ ਵਿਚ ਹੀ ਸਨ। ਸੰਤ ਸਤਿਨਾਮ ਸਿੰਘ ਸਾਡੇ ਕੋਲ ਹੀ ਸਨ। ਪਰ ਉਹਨਾਂ ਦੀ ਸੁਖਾਂਵੀਂ ਹੋਂਦ ਸਾਡੀ ਇਕਾਗਰਤਾ ਵਿਚ ਵਿਘਣ ਨਹੀਂ ਸੀ ਪਾ ਰਹੀ। ਅਜੇ ਸੰਤ ਮੇਹਰ ਸਿੰਘ ਹੋਰਾਂ ਦੇ ਆ ਕੇ ਸੰਮੇਲਨ ਸਥਲ ਤੇ ਚਲਣ ਲਈ ਆਦੇਸ਼ ਦੇਣ ਵਿਚ ਕੁਝ ਸਮਾਂ ਬਾਕੀ ਸੀ। ਪੰਡਤ ਜੀ ਨਾਲ ਵਾਰਤਾ ਲਾਪ ਸ਼ੁਰੂ ਹੋ ਗਿਆ ਉਹਨਾਂ ਦੇ ਜੀਵਨ ਬਾਰੇ ਵਾਕਫੀਅਤ ਮਿਲੀ।

? ਪੰਡਤ ਜੀ ਤੁਹਾਡਾ ਜਨਮ ਕਦੋਂ ਹੋਇਆ, ਮਾਤਾ ਪਿਤਾ, ਭੈਣ ਭਰਾਵਾਂ, ਜਨਮ, ਪਿੰਡ ਦਾ ਨਾਂ ਥਾਂ ਵੀ ਦਸੋ।

—ਜਨਮ : ਸੰਨ ੧੯੧੮ ਮਾਰਚ : ੧੯੭੫ ਚੇਤ ਮਹੀਨਾ
ਪਿਤਾ : ਪੰਡਤ ਨੱਥੂ ਰਾਮ ਜੀ
ਮਾਤਾ : ਬੀਬੀ ਮਾਲਣ
ਪਿੰਡ : ਬਸਰਾ ਸ਼ਾਮੇ ਵਾਲੇ ਤਹਿਸੀਲ ਪਸਰੂਰ ਜ਼ਿਲਾ ਸਿਆਲਕੋਟ।

ਅਸੀਂ ਤਿੰਨ ਭਰਾ ਸਾਂ : ਵੱਡੇ ਬਾਲ ਮੁਕੰਦ ਤ੍ਰਮ ਦੀ ਬੀਮਾਰੀ ਕਾਰਨ ਚੜਾਈ ਕਰ ਗਏ ਸਨ। ਦੂਜੇ ਜਗਨ ਨਾਥ ਜੀ, ਅੱਜ ਕਲ ਟਾਂਡੇ ਕੋਲ ਰਾਣੀ ਪਿੰਡ ਰਹਿੰਦੇ ਹਨ,ਸ਼ਰਾਬ ਸਿਗਰੇਟ ਦਾ ਤਿਆਗ ਕਰ ਚੁੱਕੇ ਹਨ ਸਤਿਗੁਰਾਂਦੇ ਹੁਕਮ ਤੇ। ਮੈਂ ਸਭ ਤੋਂ ਛੋਟਾ ਹਾਂ।


ਪੰਡਤ ਗੋਪਾਲ ਸਿੰਘ

ਭੈਣਾਂ ਵਿਚੋਂ ਵੱਡੀ ਭੈਣ ਹੁੰਦੀ ਸੀ ਸੁਰਸਤੀ ਦੇਵੀ ਉਹ ਵੀ ਤ੍ਰਮ ਦੀ ਬੀਮਾਰੀ ਕਰ ਕੇ ਚੜ੍ਹਾਈ ਕਰ ਗਈ ਸੀ। ਇਕ ਛੋਟੀ ਭੈਣ ਹੋਰ ਹੈ ਦਸੂਹੇ, ਰਾਮ ਪਿਆਰੀ ਨਾਮ ਹੈ।

? ਤੁਸੀਂ ਨਾਮਧਾਰੀ ਕਦੋਂ ਬਣੇ।

—ਸਾਡੇ ਪਿੰਡ ਵਿਚ ਬਹੁਤ ਨਾਮਧਾਰੀਏ ਰਹਿੰਦੇ ਸਨ। ਨਾਮਧਾਰੀ ਦੀਵਾਨ ਬਹੁਤ ਲਗਦੇ ਹੁੰਦੇ ਸਨ। ਮੈਨੂੰ ਉਹਨਾਂ ਦੀਵਾਨਾਂ ਵਿਚ ਜਾਣ ਦਾ ਸੁਆਦ ਪੈ ਗਿਆ ਅਤੇ ਧਾਰਨਾਂ ਬਹੁਤ ਯਾਦ ਹੋ ਗਈਆਂ। ਸਕੂਲ ਵਿਚ ਪੜਦੇ ਹੁੰਦੇ ਸਾਂ। ਉਥੇ ਇਕ ਸਭਾ ਲਗਦੀ ਹੁੰਦੀ ਸੀ ਸਨਿਚਰਵਾਰ ਨੂੰ। ਮੈਂ ਉਥੇ ਦੂਸਰੇ ਮੁੰਡਿਆਂ ਨਾਲੋਂ ਧਾਰਨਾਂ ਪੜ੍ਹਣ ਵਿਚ ਜਿਤ ਗਿਆ। ਧਾਰਨ ਮੈਂ ਪੜਣੀ ਗਿਆਨੀ ਜੀ ਨੇ ਸ਼ਬਦ ਪੜਣੇ। ਨਾਮਧਾਰੀਆਂ ਦੀ ਢੋਲਕੀ ਵੀ ਸਿਖ ਲਈ ਅਤੇ ਜਦੋਂ ਦੀਵਾਨ ਲਗਣਾ ਤਾਂ ਲੋਕਾਂ ਕਹਿਣਾ ਬਾਹਮਣਾਂ ਦੇ ਮੁੰਡੇ ਨੂੰ ਲਿਆਓ ਢੋਲਕੀ ਵਜਾਉਣ ਲਈ। ੧੯੩੫ ਵਿਚ ਦਸਵੀਂ ਪਾਸ ਕੀਤੀ। ਸਾਡੇ ਪਿੰਡ ਦੇ ਲੰਬੜਦਾਰ ਪ੍ਰਤਾਪ ਸਿੰਘ ਨਾਮਧਾਰੀ ਹੋਰਾਂ ਨੇ ਇਸ ਖਿਆਲ ਨਾਲ ਕਿ ਪੜਿਆ ਲਿਖਿਆ ਮੁੰਡਾ ਹੈ ਇਸ ਨੂੰ ਧਾਰਮਕ ਵਿਦਿਆ ਪੜ੍ਹਾਉਣੀ ਚਾਹੀਦੀ ਹੈ ਸੰਤਾਂ ਖੰਡੂਵਾਲਿਆਂ ਕੋਲ ਭੇਜ ਦਿਤਾ। ਖੰਡੂਵਾਲ ਸਾਡੇ ਪਿੰਡ ਤੋਂ ਚਾਰ ਕੋਹ ਦੀ ਵਿੱਥ ਤੇ ਸੀ ਜਿਥੇ ਸ੍ਰੀਮਾਨ ਪੰਡਤ ਜਗਤ ਸਿੰਘ ਜੀ ਬਚਿਆਂ ਨੂੰ ਵਿਦਿਆ ਪੜ੍ਹਾਇਆ ਕਰਦੇ ਸਨ।

? ਉਸ ਵੇਲੇ ਤੁਹਾਡੇ ਆਲੇ ਦੁਆਲੇ ਦੇ ਹੋਰ ਕਿਹੜੇ ਪਰਮੁਖ ਸਜਨ ਸਨ।

—ਸੰਤ ਕਾਹਨ ਸਿੰਘ ਦੇ ਦੋ ਸਪੁਤਰ ਸਨ ਨਰੈਣ ਸਿੰਘ ਤੇ ਕਿਸ਼ਨ ਸਿੰਘ—ਅਗੋਂ ਨਰੈਣ ਸਿੰਘ ਦੇ ਅਠ ਲੜਕੇ ਸਨ ਅਤੇ ਕਿਸ਼ਨ ਸਿੰਘ ਜੀ ਦੇ ਚਾਰ ਮੇਹਰ ਸਿੰਘ, ਗੁਰਦਿਆਲ ਸਿੰਘ, ਦੀਦਾਰ ਸਿੰਘ, ਅਤੇ ਪਿਆਰਾ ਸਿੰਘ ਸਨ। ਇਹਨਾਂ ਨਾਲ ਉਸ ਜ਼ਮਾਨੇ ਵਿਚ ਮੇਰੀ ਬਹੁਤੀ ਸੰਗਤ ਰਹਿੰਦੀ ਸੀ।

? ਸੰਤਾਂ ਖੰਡੂਵਾਲਿਆਂ ਕੋਲ ਕਦੋਂ ਗਏ।

—੧੯੩੫ ਵਿਚ ਹੀ।

? ਉਸ ਵੇਲੇ ਸੰਤਾਂ ਕੋਲ ਹੋਰ ਕਿਹੜੇ ਵਿਦਿਆਰਥੀ ਸਨ।

—ਚੰਨਣ ਸਿੰਘ, ਤਰਲੋਕ ਸਿੰਘ, ਪਿਆਰਾ ਸਿੰਘ, ਚਤਰ ਸਿੰਘ ਚੁੱਪ, ਅਮਰ ਸਿੰਘ ਸ਼ਿੰਗਾਰ' ਸਿੰਘ ਜੋਗੀ, ਅਵਤਾਰ ਸਿੰਘ (ਜਲੰਧਰ)।

? ਸੰਤਾਂ ਖੰਡੂਵਾਲੀਆਂ ਕੋਲ ਨਿਵਾਸ ਸਮੇਂ ਦਾ ਕੋਈ ਅਨੁਭਵ ਕੋਈ ਯਾਦ।

—ਸੰਤਾਂ ਪਾਸ ਇਕ ਸਾਲ ਤਿੰਨ ਮਹੀਨੇ ਰਿਹਾ, ਸੰਤਾਂ ਨਾਲ ਬਾਹਰ ਜਾਣਾ ਪਿੰਡਾਂ ਵਿਚ ਦੀਵਾਨ ਲਾਂਉਣੇ, ਪਾਠ ਵਰਨੀਆ ਕਰਨੀਆਂ ਇਥੇ ਹੀ ਮੈਂ ਸਿੰਘ ਸਜਿਆ।

ਜਦੋਂ ਮੋਨਾ ਹੁੰਦਾ ਸਾਂ ਲਾਲ ਰੰਗ ਦੀ ਪੱਗ ਬੰਨਦਾ ਸਾਂ ਲੜ ਛੱਡਿਆ ਹੋਣਾ। ਸ਼ਬਦ ਪੜਣ ਲਗਾ ਤਾਂ ਸੋਹਣ ਸਿੰਘ ਚੱਕਰੀ ਵਾਲਾ ਕਹਿਣ ਲਗਾ ਓ ਪੂਛ ਤੇ ਟੰਗ. ਲੈ। ਮੈਂ ਪਟਾਕ ਉਤਰ ਦਿਤਾ। ਸੰਤ ਜੀ ਤੁਹਾਡੇ ਵਰਗਾ ਬੰਦਾ ਕਿਤੇ ਗਰੀਬ ਪਿੰਡ ਵਿਚ ਮਰ ਜਾਵੇ ਤਾਂ ਬਾਲਣ ਹੀ ਨਹੀਂ ਲਭਣਾ। ਫੇਰ ਧਾਰਨ ਪੜੀ, 'ਬਿਨਾਂ ਭਜਨ ਨਹੀਂ ਛੁਟਕਾਰਾ ਭੇਖ ਭਾਵੇਂ ਕੋਈ ਧਾਰ ਲੇ:

ਉਹ ਕਹਿਣ ਲੱਗਾ ਮੁੰਡਾ ਬੜਾ ਤੇਜ਼ ਹੈ।

? ਤੁਸਾਂ ਭਜਨ ਕਿਸ ਕੋਲੋਂ ਪੁਛਿਆ।

—ਸੰਤਾਂ ਭੂਰੀ ਵਾਲਿਆਂ ਕੋਲੋਂ।

ਸੰਤ ਨਿਧਾਨ ਸਿੰਘ ਆਲਮ ਜੀ ਨੇ ਖੰਡੂਵਾਲੇ ਦੀਵਾਨ ਲਾਇਆ ਹੋਇਆ ਸੀ ਅਤੇ ਸੰਗਤ ਨੂੰ ਕਹਿ ਰਹੇ ਸਨ ਭਜਨ ਪੁਛ ਲਵੋ। ਓਧਰ ਸੰਤ ਸੁੰਦਰ ਸਿੰਘ ਮਾਨਾਵਾਲੇ ਜਿਨਾਂ ਨੂੰ ਭੂਰੀ ਵਾਲੇ ਕਿਹਾ ਜਾਂਦਾ ਸੀ ਤੁਰੇ ਜਾਂਦੇ ਸਨ। ਮੇਰੇ ਪਿੰਡ ਵਾਲਿਆਂ ਕਿਹਾ ਕਿ ਕਾਕੇ ਨੂੰ ਭਜਨ ਦਿਓ। ਸੰਤਾਂ ਨੇ ਨਾਲ ਦੇ ਸਿਖ ਨੂੰ ਹੁਕਮ ਕੀਤਾ ਕਿ ਕਾਕੇ ਨੂੰ ਭਜਣ ਦਸੋ। ਮੈਂ ਬੋਲ ਪਿਆ ਕਿ ਜੇ ਇਹਨਾਂ ਕੋਲੋਂ ਭਜਨ ਲੈਣਾ ਹੈ ਤਾਂ ਉਹ ਜਿਹੜਾ ਟਾਹਰਾਂ ਮਾਰ ਰਿਹਾ ਹੈ (ਆਲਮ) ਉਸ ਕੋਲੋਂ ਭਜਨ ਨਾ ਲੈ ਲੈਂਦਾ। ਇਸ ਤੇ ਸੰਤਾਂ ਭੂਰੀ ਵਾਲਿਆਂ ਆਪ ਭਜਨ ਦੇਣ ਦੀ ਕ੍ਰਿਪਾ ਕੀਤੀ।

? ਕੀ ਤੁਸੀਂ ਸੰਤਾਂ ਖੰਡੂਵਾਲੀਆਂ ਕੋਲੋਂ ਭਜਨ ਨਹੀਂ ਸੀ ਲਿਆ।

—ਮੈਂ ਉਦੋਂ ਪਹਿਲੀ ਵਾਰ ਹੀ ਉਥੇ ਗਿਆ ਸਾਂ।

? ਤੁਸੀਂ ਸੰਤਾਂ ਭੂਰੀ ਵਾਲਿਆਂ ਨੂੰ ਉਦੋਂ ਜਾਣਦੇ ਸੋ?

—ਪਿੰਡ ਵਾਲੇ ਕਹਿੰਦੇ ਸਨ ਕਿ ਸੰਤ ਭੂਰੀ ਵਾਲੇ ਬਹੁਤ ਵੱਡੇ ਸੰਤ ਹਨ।

ਮੈਂ ਸੁਚੇਤ ਅਵਸਥਾ ਵਿਚ ਸੰਤਾਂ ਭੂਰੀ ਵਾਲਿਆਂ ਕੋਲੋਂ ਹੀ ਭਜਨ ਪੁਛਿਆ ਸੀ ਪਰ ਅਚੇਤ ਅਵਸਥਾ ਵਿਚ ਸੰਤ ਭਗਤ ਸਿੰਘ ਦਾਤੇਵਾਲ ਵਾਲਿਆਂ ਵੀ ਦਿਤਾ ਸੀ।

? ਉਹ ਕਿਵੇਂ।

ਮੇਰੇ ਚਾਚਾ ਭਗਤ ਰਾਮ ਜੀ ਨੇ ੧੦ ਕਬਿੱਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਬੰਧ ਵਿਚ ਲਿਖੇ ਸਨ। ਮੈਂ ਇਹ ਕਬਿਤ ਦੀਵਾਨ ਵਿਚ ਪੜਣੇ ਸਨ। ਸਿਖਾਂ ਕਿਹਾ ਪਹਿਲਾਂ ਸੰਤ ਭਗਤ ਸਿੰਘ ਦਾਤੇਵਾਲੀਏ ਦਵੇ ਨੂੰ ਸਣਾ। ਸੰਤਾਂ ਕੋਲ ਲੈ ਗਏ। ਸੰਤ ਕਹਿਣ ਲਗੇ ਭਜਨ ਪੁਛਿਆ ਈ? ਨਹੀਂ ਜੀ—ਬਹਿ ਜਾ ਏਥੇ ਤੇ ਭਜਨ ਦੇ ਦਿਤਾ। ਮੈਂ ਹਸੀ ਜਾਵਾਂ। ਮੁੰਡੇ ਕਹਿਣ ਇਹ ਹਸਦਾ ਜੇ। ਸੰਤਾਂ ਕਿਹਾ ਭਜਨ ਇਸ ਦੇ ਅੰਦਰ ਉੱਗ ਰਿਹਾ ਹੈ।

? ਤੁਹਾਡੇ ਚਾਚੇ ਭਗਤ ਰਾਮ ਜੀ ਵਾਲੇ ਕਬਿਤ ਤੁਹਾਨੂੰ ਯਾਦ ਹਨ ਤਾਂ ਸੁਨਾਓਣ ਦੀ ਕ੍ਰਿਪਾ ਕਰੋ।

—ਇਸ ਵੇਲੇ ਇਕ ਕਬਿਤ ਯਾਦ ਹੈ ਉਹ ਸੁਣ ਲਓ।

"ਸ੍ਰੀ ਮਾਨ ਮਹਾਰਾਜ ਗੁਰ ਪ੍ਰਤਾਪ ਸਿੰਘ ਜੀ ਕੋ
ਮੇਰੀ ਬੰਦਨਾ ਜੋ ਰੂਪ ਨਿਰਾ ਕਾਰ ਦਾ।

ਸੁੰਦਰ ਸਰੂਪ ਰੂਪ ਮੂਰਤੀ ਅਨੂਪ ਦੇਖੋ
ਚੋਦਸੀ ਦੀ ਰਾਤ ਜਿਵੇਂ ਚੰਨ ਪਰਵਾਰ ਦਾ।
ਚਾਨਣ ਜਹਾਨ ਵਿਚ, ਹੋਇਆ ਦੂਰ ਅੰਧਘਰ
ਦਸਿਆ ਨਚਾਰਾ ਸਾਰਾ ਖੇਲ ਕਰਤਾਰ ਦਾ।
ਕਹਿਤ ਭਗਤ ਰਾਮ ਜੀ ਮੈਂ ਦੋਵੇਂ ਹੱਥ ਜੋੜ ਕੇ ਤੇ,
ਚੀਨੀ ਵਾਲੇ ਗੁਰੂ ਅਗੇ ਬੰਦਨਾ ਗੁੰਜ਼ਾਰਦਾ।

? ਸੰਤਾਂ ਕੋਲੋਂ ਭਜਨ ਲੈਣ ਨਾਲ ਤੁਹਾਨੂੰ ਕਿਵੇਂ ਮਹਿਸੂਸ ਹੋਇਆ।

—ਪਹਿਲਾਂ ਰਾਤ ਨੂੰ ਕਈ ਵਾਰ ਸੁਤਿਆਂ ਸੁਪਨਾ ਆਉਣਾ ਭਾਂਡੇ ਟਾਂ ਵਿਖਾਈ ਦੇਣੀਆਂ। ਮੈਂ ਹੋਰ ਜਾਪ ਕਰਨੇ ਤਾਂ ਡਰ ਲਗਣਾ ਪਰ ਜਦੋਂ ਚੁਅੱਖਰਾ ਜਾਪ ਕਰਣਾ ਤਾਂ ਡੈਣਾਂ ਦੂਰ ਹੋ ਜਾਣੀਆਂ। ਜਦੋਂ ਸੰਤਾਂ ਨੇ ਵੀ ਉਹ ਚੋਅੱਖਰਾ ਭਜਨ ਦਸਿਆ ਤਾਂ ਮੈਂ ਸਮਝ ਲਿਆ ਕਿ ਮੇਰੀ ਕਲਿਆਣ ਏਸੇ ਭਜਨ ਨੇ ਹੀ ਕਰਨੀ ਹੈ।

? ਸੰਤਾਂ ਖੰਡੂਵਾਲੀਆਂ ਕੋਲ ਆ ਕੇ ਕੀ ਕੁਝ ਸਿਖਿਆ ?

—ਅਮ੍ਰਿਤ ਛਕਿਆ, ਵਿਦਿਆ ਪੜ੍ਹੀ, ਸੋਧ, ਲੰਗਰ ਦੀ ਸਿਖਿਆ ਲਈ।

? ਤੁਹਾਡੇ ਇਸ ਤਰ੍ਹਾਂ ਸਿਖ ਬਣ ਜਾਣ ਤੇ ਤੁਹਾਡੇ ਘਰਦਿਆਂ ਕਿਵੇਂ ਮਹਿਸੂਸ ਕੀਤਾ ?

—ਨਾਰਾਜ਼ ਤਾਂ ਹੁੰਦੇ ਸਨ ਪਰ ਪਿੰਡ ਵਾਲਿਆਂ ਦਾ ਪ੍ਰਭਾਵ ਜ਼ਿਆਦਾ ਸੀ ਉਹਨਾਂ ਦੇ ਆਖੇ ਲੱਗ ਕੇ ਮਨ ਗਏ।

? ਇਸ ਦਾ ਭਾਵ ਇਹ ਹੋਇਆ, ਨਾਮਧਾਰੀਆਂ ਦਾ ਪ੍ਰਭਾਵ ਉਸ ਇਲਾਕੇ ਵਿਚ ਕਾਫੀ ਸੀ।

— ਬਹੁਤ ਜ਼ਿਆਦਾ ਸੀ। ਅਸੀਂ ਸ਼ਬਦ ਪੜਦੇ ਹੁੰਦੇ ਸੀ ਅਤੇ ਮੁਸਲਮਾਨ ਮੁੰਡੇ ਛੈਣੇ ਵਜਾਇਆ ਕਰਦੇ ਸਨ। ਇਹ ਸ਼ਬਦ ਵੀ ਮੁਸਲਮਾਨ ਮੁੰਡੇ ਪੜਦੇ ਹੁੰਦੇ ਸਨ "ਉਦੋਂ ਤੈਨੂੰ ਰਾਮ ਰੱਖਿਆ ਜਦੋਂ ਤੱਤਿਆਂ ਥੰਮਾਂ ਨਾਲ ਲਾਇਆ।"

? ਉਦੋਂ ਫਿਰ ਤੁਸੀਂ ਚੰਗੀ ਤਰ੍ਹਾਂ ਦੀਵਾਨਾਂ ਵਿਚ ਮਘਨ ਰਹਿੰਦੇ ਹੋਵੋਗੇ।

—ਬਿਲਕੁਲ। ਜਦੋਂ ਅਲੇਲ ਆਉਣਾ ਅਸਾਂ ਅੱਧੀ ਰਾਤ ਨੂੰ ਹੀ ਢੋਲਕੀ ਛੈਣੇ ਖੜਕਾ ਦੇਣੇ। ਸਾਡੇ ਪਿੰਡ ਦਾ ਇਕ ਸਾਈਂ ਈਸ਼ਰ ਹੁੰਦਾ ਸੀ। ਉਸ ਆਖਣਾਂ ਆਹ ਕਿਸ਼ਨ ਸਿੰਘ ਦੇ ਮੁੰਡੇ ਨੀ ਨਾਲ ਬਾਹਮਣਾਂ ਦਾ ਮੁੰਡਾ ਰਲ ਗਿਆ ਈ, ਇਹਨਾਂ ਆਖਰ ਚੁੱਕੀ ਹੋਈ ਏ। ਤੇ ਜਦੋਂ ਸਾਨੂੰ ਮਿਲਨਾ ਤਾਂ ਕਹਿਣਾ ਪੁਤਰੋ ਬਹੁਤ ਚੰਗੇ ਪਾਸੇ ਲੱਗੇ ਹੋਏ ਹੋ।

? ਤੁਸੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਨਜ਼ਰਾਂ ਵਿਚ ਕਦੋਂ ਤੇ ਕਿਵੇਂ ਆਏ।

—ਸਜਾਦੇ ਪਿੰਡ ਵਿਚ ਪਾਠ ਕਰਨ ਵਾਸਤੇ ਸੰਤਾਂ ਨੇ ਭੇਜਿਆ ਹੋਇਆ ਸੀ। ਉਥੋਂ ਤਿੰਨ ਚਾਰ ਕੋਹ ਦੀ ਵਿਥ ਤੇ ਚਵਿੰਡੇ ਸਤਿਗੁਰਾਂ ਦਾ ਦੋਰਾ ਸੀ। ਮੁੰਡਿਆਂ ਕਿਹਾ ਚਲੋ ਦਰਸ਼ਨ ਕਰਦੇ ਹਾਂ। ਅਸੀਂ ਸਾਰੇ ਮੁੰਡੇ ਚਵਿੰਡੇ ਆਏ। ਅਗੇ ਸੰਤ ਭਗਤ ਸਿੰਘ ਜੀ ਬੈਠੇ ਸਨ। ਉਹਨਾਂ ਪੁਛਿਆ ਇਹ ਕੌਣ ਹੈ। ਅਖੇ ਜੀ ਸੰਤਾਂ ਦਾ ਮੁੰਡਾ ਹੈ। ਸਜਾਦੇ ਪਾਠ ਕਰਣ ਆਇਆ ਹੈ। ਪੰਡਤਾਂ ਦਾ ਮੁੰਡਾ ਹੈ। ਸੰਤ ਕਹਿਣ ਲਗੇ ਸੰਤ ਖੰਡੂਵਾਲੀਆਂ ਵੀ ਕਤੂਰੀ ਜਿਡਾ ਮੁੰਡਾ ਰਖਿਆ ਹੋਇਆ ਹੈ। ਫੇਰ ਉਹਨਾ ਪੁਛਿਆ :

ਉਏ ਪਾਠ ਕਰ ਲੈਣਾ ਏ ?

ਹਾਂ।

ਸਤਿਗੁਰਾਂ ਨੂੰ ਸਣਾਏਂ ਗਾ। ਲੰਗੋਟਾ ਬੰਨ ਕੇ ਸੁਣਾਈ ਦਾ ਉਥੇ ਬੜੇ ਬੜੇ ਥਿੜਕ ਜਾਂਦੇ ਨੇ।

ਮੈਂ ਕਿਹਾ "ਸੰਤ ਜੀ ਤੁਹਾਡੇ ਵਰਗੇ ਥਿੜਕ ਜਾਂਦੇ ਹੋਣਗੇ।"

ਸੰਤਾਂ ਦਾੜੇ ਵਾਲਿਆਂ ਸਤਿਗੁਰਾਂ ਨੂੰ ਕਿਹਾ ਇਕ ਬਾਹਮਣਾਂ ਦਾ ਮੁੰਡਾ ਹੈ ਬਹੁਤ ਪਟਾਕਦਾ ਹੈ। ਸਤਿਗੁਰਾਂ ਰਹਿਰਾਸ ਦਾ ਪਾਠ ਸੁਣਿਆ ਥੋਹੜਾ ਕੁ। ਮੈਂ ਸਿਹਾਰੀਆਂ ਬਿਹਾਰੀਆਂ ਲਾ ਕੇ ਸੁਣਾਇਆ ਤੇ ਜਿਵੇਂ ਸਤਿਗੁਰਾਂ ਨੇ ਕਿਹਾ ਓਵੇਂ ਹੀ ਕੀਤਾ।

ਸਤਿਗੁਰਾਂ ਕਿਹਾ ਮੁੰਡੇ ਦੀ ਤੇਲੀਆ ਬੁੱਧ ਹੈ। ਫੇਰ ਪੁਛਿਆ ਕੌਣ ਹੈ। ਸਤਿਗੁਰਾਂ ਨੂੰ ਦਸਿਆ ਗਿਆ ਕਿ ਇਹ ਪੰਡਤਾਂ ਦਾ ਮੁੰਡਾ ਹੈ। ਮਾਤਾ ਪਿਤਾ ਮਰ ਗਿਐ। ਸੰਤਾਂ ਦੇ ਕੋਲ ਹੁੰਦਾ ਹੈ।

ਇਸ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਨੇਕਾਂ ਵਰ ਦਿਤੇ ਖੁਸ਼ੀਆਂ ਬਖਸ਼ੀਆਂ ਅਤੇ ਕਿਹਾ ਕਿ ਸਤਿਗੁਰੂ ਕ੍ਰਿਪਾ ਕਰਣਗੇ।

ਇਸ ਤਰ੍ਹਾਂ, ਇਕ ਵਾਰ ਮੌਜੂਕੀ ਪਾਠ ਸੀ। ਮੈਂ ਧੂਪੀਆ ਸੀ। ਸਤਿਗੁਰਾਂ ਵੇਖਿਆ। ਕਹਿਣ ਲਗੇ ਚਲ ਨਿੱਕਿਆ ਪਾਠ ਸੁਣਾ। ਮੈਨੂੰ ਬਾਹਰ ਲੈ ਗਏ। ਮੈਂ ਆਸਨ ਵਿਛਾ ਦਿਤਾ, ਸਤਿਗੁਰੂ ਜੀ ਬੈਠ ਗਏ। ਕਹਿਣ ਲਗੇ "ਮੈਂ ਪਾਠ ਕਰਦਾ ਹਾਂ ਤੂੰ ਸਿਹਾਰੀ ਬਿਹਾਰੀ ਲੱਗ ਮਾਤਰ ਵੇਖ, ਪਾਠ ਉਹਨਾਂ ਦਾ ਤਾਂ ਬਹੁਤ ਸ਼ੁਧ ਹੈ ਹੀ ਸੀ। ਫੇਰ ਆਪ ਕਹਿਣ ਲਗੇ ਅੱਛਾ ਕਾਕਾ ਜਾ। ਮੈਂ ਕਿਹਾ ਜੀ ਮੇਰਾ ਆਸਣ ਤੁਹਾਡੇ ਥੱਲੇ ਹੈ। ਕਹਿਣ ਲਗੇ ਅੱਛਾ ਤੇਰਾ ਹੈ ? ਲੈ ਜਾ ਫੇਰ।

? ਸਤਿਗੁਰੂ ਜੀ ਨਾਲ ਤੁਹਾਡੀ ਨੇੜਤਾ ਦਾ ਸਫਰ ਕਿਵੇਂ ਸ਼ੁਰੂ ਹੋਇਆ ?

—ਸ਼ਮੀਰ ਪੁਰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੌਰਾ ਸੀ। ਮੈਂ ਸਚੇ ਪਾਤਸ਼ਾਹ ਅਗੇ ਅਰਜ਼ ਕੀਤੀ ਕਿ ਮੇਰੇ ਪਿੰਡ ਘਰ ਵਿਖੇ ਚਰਨ ਪਾਓ। ਸਤਿਗੁਰਾਂ ਹੁਕਮ ਕੀਤਾ ਕਿ ਜੇ ਕਿਲੇ ਵਾਲੇ ਸੰਤ ਆ ਗਏ ਤਾਂ ਨਹੀਂ ਜਾਇਆ ਜਾਣਾ ਜੇ ਨਾ ਆਏ ਤਾਂ ਚਲਾਂਗੇ। ਸੰਤ ਕਿਲੇ ਵਾਲੇ ਆ ਗਏ। ਸਤਿਗੁਰਾਂ ਚਰਨ ਨਾ ਪਾਏ। ਫੇਰ ਇਕ ਵਾਰ ਸਤਿਗੁਰੂ ਜੀ ਬਿਖੇਪੁਰ ਆਏ। ਫੇਰ ਦਰਸ਼ਨ ਕਰਨ ਗਏ ਪਰ ਮੈਂ ਔਖਿਆ ਹੁਣ ਅਰਜ ਨਹੀਂ ਕਰਨੀ ਪੈਸਾ ਵੀ ਕੋਲ ਨਹੀਂ ਸੀ। ਸਿਖਣੀ ਵੀ ਕੋਲ ਨਹੀਂ ਸੀ। ਸਤਿਗੁਰਾਂ ਮੈਨੂੰ ਵੇਖ ਕੇ ਕਿਹਾ ਚਲ ਨਿਕਿਆ ਤੇਰੇ ਚਰਨ ਪਾ ਆਈਏ। ਲੰਬੜਦਾਰ ਪ੍ਰਤਾਪ ਸਿੰਘ ਨੂੰ ਮੈਂ ਘਰ ਦੀ ਚਾਬੀ ਦੇ ਕੇ ਦੌੜ ਇਆ। ਨਾਲ ਸੁਨੇਹਾ ਭੇਜਿਆ ਕਿ ਦੀਦਾਰ ਸਿੰਘ ਦੀ ਮਾਈ ਨੂੰ ਕਹਿਣਾ ਕਿ ਸਫਾਈ ਕਰਕੇ ਮੰਜਾ ਵੱਛਾ ਦੇਣਾ। ਸਤਿਗੁਰੂ ਜੀ ਜੀਪ ਤੇ ਆਪਣੇ ਨਾਲ ਹੀ ਬੈਠਾ ਕੇ ਮੈਨੂੰ ਲੈ ਗਏ। ਇਹ ਸਤਿਗੁਰੂ ਜੀ ਨਾਲ ਮੇਰਾ ਪਹਿਲਾ ਸਫਰ ਸੀ। ਤਿੰਨ ਰੁਪਏ ਸੂਬਾ ਹਰੀ ਸਿੰਘ ਕੋਲੋਂ ਲਏ ਅਤੇ ਨਾਲ ਸੌਹਰਿਆਂ ਵਲੋਂ ਆਇਆ ਇਕ ਕੋਟ ਦਾ ਕਪੜਾ ਰੱਖ ਕੇ ਮੱਥਾ ਟੇਕਿਆ। ਸਤਿਗੁਰ ਕਹਿਣ ਲੱਗੇ ਚਲ ਨਿਕਿਆ ਨਾਲ ਹੀ ਚੱਲ। ਫੇਰ ਮੈਨੂੰ ਅਮ੍ਰਿਤਸਰ ਵਿਸਾਖੀ ਤੇ ਹੁਕਮ ਹੋਇਆ ਕਿ ਸ੍ਰੀ ਭੈਣੀ ਸਾਹਿਬ ਇਕ ਮਹੀਨੇ ਵਾਸਤੇ ਆ। ਸ੍ਰੀ ਭੈਣੀ ਸਾਹਿਬ ਹੁਕਮ ਹੋਇਆ ਕਿ ਪਾਠ ਸੰਗਤਾਂ ਵਿਚ ਵੰਡ ਕੇ ਆ। ਮੈਂ ਫੱਟਾ-ਫੱਟ ਵੰਡ ਕੇ ਆ ਗਿਆ। ਮੇਰਾ ਨਾ ਭੂਤਨਾ ਪੰਡਤ ਪਾ ਦਿਤਾ। ਮੈਨੂੰ ਕਹਿਣ ਲੱਗੇ ਕਿ ਤੁਸੀਂ ਇਕ ਮਹੀਨੇ ਤੋਂ ਵਧ ਸੇਵਾ ਕਰੋ। ਮੈਂ ਕਿਹਾ ਜੀ ਮੇਰੇ ਨਾਲ ਇਕ ਮਹੀਨੇ ਦੀ ਗਲ ਹੋਈ ਸੀ ਉਹ ਮੈਂ ਲਾ ਦਿਤਾ ਹੈ। ਫੇਰ ਕਿਹਾ ਗਿਆ ਤਨਖਾਹ ਲੈ ਲਵੋ। ਮੈਂ ਕਿਹਾ ਗੁਰੂ ਸਿਖ ਵਿਚ ਤਨਖਾਹ ਕਾਹਦੀ।

ਸੂਬਾ ਹਰੀ ਸਿੰਘ ਦੇ ਕਹਿਣ ਤੇ ਮੈਂ ਹੋਰ ਸੇਵਾ ਵਾਸਤੇ ਰਾਜ਼ੀ ਹੋ ਗਿਆ।

... ... ...

ਇਸ ਸਮੇਂ ਤੱਕ ਸੂਰਜ ਦੀਆ ਕਿਰਨਾ ਨੇ ਹੋਟਲ ਨੂੰ ਘੇਰ ਲਿਆ ਸੀ। ਉਧਰੋਂ ਸੰਤ ਮੋਹਰ ਸਿੰਘ ਜੀ ਵੀ ਤਿਆਰ ਹੋ ਕੇ ਆ ਗਏ ਸਨ। ਸੰਮੇਲਨ ਸੱਥਲ ਤੇ ਜਾਣ ਦੀ ਕਾਹਲੀ ਪਾ ਦਿਤੀ ਸੀ। ਮੇਰਾ ਜੀਅ ਇਥੋਂ ਹਿਲਣ ਨੂੰ ਨਹੀਂ ਸੀ ਕਰਦਾ...। ਪੰਡਤ ਜੀ ਦੀ ਕਮਾਲ ਦੀ ਯਾਦਾਸ਼ਤ ਹੈ। ਅਨੇਕਾਂ ਵਿਅਕਤੀਆਂ, ਦੇ ਨਾ ਥਾਂ ਉਹਨਾਂ ਨੂੰ ਜ਼ਬਾਨੀ ਯਾਦ ਹਨ। ਸਾਰਾ ਗੁਰ ਇਤਿਹਾਸ ਯਾਦ ਹੈ। ਬਹੁਤ ਸਾਰਾ ਅਨਛਪਿਆ ਖਜ਼ਾਨਾ ਉਹਨਾਂ ਕੋਲ ਸਾਂਭਿਆ ਹੈ। ਮੈਂ ਚਾਹੁੰਦਾ ਸਾ ਇਸ ਅਖੁਟ ਖਜ਼ਾਨੇ ਚੋਂ ਵੱਧ ਤੋਂ ਵੱਧ ਪ੍ਰਾਪਤ ਕਰ ਸਕਾਂ। ਪਰ ਇਸ ਫੈਸਲੇ ਨਾਲ ਕਿ ਅਸੀਂ ਫੇਰ ਕਈ ਵਾਰ ਬੈਠਾਂਗੇ ਅਸਾਂ ਸਮਾਪਤੀ ਕੀਤੀ। ਉਸ ਤੋਂ ਬਾਅਦ ਕਈ ਵਾਰ ਮਿਲੇ ਹਾਂ ਪਰ ਇਕਾਂਤ ਨਹੀਂ ਮਿਲੀ ਧੰਦਿਆ ਵਿਚ ਸਮਾਂ ਨਹੀਂ ਮਿਲਿਆ। ●

(ਬਾਕੀ ਫੇਰ ਕਦੇ)





CONCRETE MIXER 10/7 CFT



CONCRETE MIXER 7/5

# ਪੁਜਾਰਣ

—ਕਿਹਰ ਸਿੰਘ-ਹਮਰਾਹੀ

...ਬਸ ਵਿਚ ਮੇਰੀ ਨਾਲ ਦੀ ਸੀਟ ਤੇ ਇਕ ਔਰਤ ਆ ਬੈਠੀ । ਮੇਰੇ ਪਹਿਰਾਵੇ ਤੋਂ ਉਸ ਨੂੰ ਕੋਈ ਭੁਲੇਖਾ ਪੈ ਗਿਆ । ਮੇਰਾ ਆਪਣੇ ਬਾਰੇ ਪੁੱਛੇ ਦੇਣ ਤੇ ਫਿਰ ਵਿਚਾਰੀ ਨੂੰ ਇਹ ਕਹਿ ਕੇ ਖਿਮਾ ਮੰਗੀ ਕਿ "ਉਹਨਾਂ ਦੀ ਸ਼ਕਲ ਵੀ ਤੁਹਾਡੇ ਨਾਲ ਰਲਦੀ ਏ, ਮੈਂ ਸਮਝਿਆ ਉਹ ਹੀ ਬੈਠੇ ਨੇ ।" ...ਫਿਰ ਵਿਚਾਰੀ ਨੇ ਆਪਣੀ ਰਾਮ ਕਹਾਣੀ ਸ਼ੁਰੂ ਕਰ ਦਿਤੀ । —ਲੇਖਕ

ਉਦੋਂ ਮੇਰੀ ਉਮਰ ੯ ਸਾਲ ਦੀ ਸੀ । ਮੈਂ ਤੀਸਰੀ 'ਚ ਪੜ੍ਹਦੀ ਸਾਂ । ਇਹ ਮੇਰੀ ਸਹੇਲੀ ਨੇ ਮੈਨੂੰ ਦਸਿਆ ਕਿ ਮੇਰੀ ਮੰਗਣੀ ਹੋ ਗਈ ਹੈ ਪਰ ਇਹ ਨਹੀਂ ਸੀ ਪਤਾ ਕਿ ਮੇਰੀ ਮਾਂ ਨੇ ਇਕ ਹਜ਼ਾਰ ਰੁਪਿਆ ਲਿਆ ਹੈ ਮੇਰੇ ਅਰਮਾਨਾਂ ਨੂੰ ਵੇਚਣਾ ਦਾ । ਜਦੋਂ ਸ਼ਕੁੰਤਲਾ ਨੇ ਮੇਰੇ ਨਾਲ ਇਹ ਗਲ ਕੀਤੀ ਤਾਂ ਮੈਨੂੰ ਇੰਜ ਜਾਪਿਆ ਜਿਵੇਂ ਮੈਂ ਮਾਂ ਬਣ ਗਈ ਹੋਵਾਂ । ਮੈਨੂੰ ਧਰਤੀ ਵੇਹਲ ਨਾ ਦੇਵੇ । ਕੀ ਮਾਂ ਧੀ ਦਾ ਇਹੀ ਰਿਸ਼ਤਾ ਹੈ ? ਕੀ ਵਾਤਸਲ ਪਿਆਰ ਇਸੇ ਨੂੰ ਹੀ ਕਹਿੰਦੇ ਨੇ । ਹੋ ਸਕਦੇ ਮੈਂ ਇਸ ਮਾਂ ਦੀ ਧੀ ਹੀ ਨਾ ਹੋਵਾਂ । ਕਈ ਜੁਆਰ ਭਾਟੇ ਉਠੇ ਤੇ ਕਈ ਸਮਾਏ । ਇਸ ਗਲ ਨੇ ਮੈਨੂੰ ਵਿਆਹ ਦਾ ਗਿਆਨ ਨਾ ਹੋਣ ਤੇ ਵੀ ਰੋਸ਼ਨ ਦਮਾਗ ਕਰ ਦਿਤਾ । ਮੇਰੀ ਪਤਲੀ ਕਾਠੀ, ਤੰਦਰੁਸਤ ਜੁਆਨੀ, ਮੈਨੂੰ ਆਪਣੇ ਔਰਤ ਹੋਣ ਦਾ ਅਹਿਸਾਸ ਕਰਾਂਉਦੀ । ਘਰ ਵਿਚ ਗਰੀਬੀ ਰਾਜ ਸੀ । ਸਿਰੋਂ ਕਜੀ ਤੇ ਪੈਰੋਂ ਨੰਗੀ ਹੋਣ ਕਰਕੇ ਮੇਰੀ ਕੰਡਿਆਂ ਨਾਲ ਡੂੰਘੀ ਸਾਂਝ ਹੋ ਗਈ । ਹਰ ਚੀਜ਼ ਓਪਰੀ ਲਗਦੀ ।

ਕੁਦਰਤ ਨੇ ਮੇਰੀ ਮਦਦ ਕੀਤੀ । ਜਿਥੇ ਮੇਰੀ ਮੰਗਣੀ ਹੋਈ ਸੀ ਉਹ ਬੁਖਾਰ ਨਾਲ ਸੌਣ ਰੁਤੇ ਮਰ ਗਿਆ । ਮੈਨੂੰ ਤੀਆਂ ਖੇਡਣ ਗਈ ਨੂੰ ਇਹ ਖਬਰ ਮਿਲੀ ਮੈਂ । ਰੱਜ ਕੇ ਨੱਚੀ । ਮੈਂ ਭਾਵੇਂ ਦੇਖਿਆ ਵੀ ਨਹੀਂ ਸੀ ਪਰ ਮਨ ਵਿਚ ਤਸੱਲੀ ਹੋਈ ਕਿ ਮੈਂ ਸੁਰਖਰੂ ਹੋ ਗਈ ਹਾਂ ।

ਸਮਾਂ ਜੁਆਨੀ ਦੀ ਤਰ੍ਹਾਂ ਬੀਤਦਾ ਗਿਆ । ਮੈਨੂੰ ਕਈ ਵਾਰ ਇੰਝ ਮਹਿਸੂਸ ਹੁੰਦਾ ਜਿਵੇਂ ਮੇਰੇ ਮਨ ਦੀ ਗੰਗਾ ਵਿਚ ਕੋਈ ਸ਼ਿਕਰਾ ਆਣ ਡਿਗਾ ਹੋਵੇ । ਉਸ ਨੇ ਤਾਂ ਮਰਨਾ ਹੀ ਸੀ ਪਰ ਮੇਰੇ ਮਨ ਦੀਆਂ ਲਹਿਰਾਂ ਨੂੰ ਕੋਈ ਕਿਨਾਰਾ ਨਾ ਹਥਿਉਂਦਾ । ਮੈਨੂੰ ਟੈਗੋਰ ਦੀ ਉਹ ਕਹਾਣੀ ਝੂਠੀ ਲਗਦੀ ਕਿ ਇਕ ਕਾਬਲੀ ਵਾਲਾ ਇਕ ਪਰਾਈ ਬਚੀ ਨੂੰ ਇਨਾ ਪਿਆਰ ਕਰਦਾ, ਏਨਾਂ ਪਿਆਰ ਕਰਦਾ ਜਿਨਾਂ ਇਕ ਖਾਨਦਾਨੀ ਖੂਨ ਆਪਣੀ ਇਜ਼ਤ ਨੂੰ । ਏਧਰ ਮੇਰੀ ਮਾਂ ਜਿਸ ਨੇ ਮੇਰੀ ਦੁਨੀਆ ਵਸਾਣ ਲਈ ਨਹੀਂ ਉਜਾੜਣ ਦੀ ਖਾਤਰ ਇਕ ਹਜ਼ਾਰ ਚ ਗਿਰਵੀਂ ਰਖ ਦਿਤਾ ।

ਮੇਰੇ ਮਨ ਵਿਚ, ਮੇਰਾ ਮਾਂ ਪ੍ਰਤੀ ਘਿਰਣਾ ਦਾ ਨਸੂਰ ਪਕਣਾ ਸ਼ੁਰੂ ਹੋ ਗਿਆ । ਇਸ ਦਾ ਇਲਾਜ ਨਾ ਹੁਣ ਮੇਰੇ ਕੋਲ ਤੇ ਨਾ ਮੇਰੀ ਮਾਂ ਕੋਲ ਸੀ । ਜਦੋਂ ਮੈਂ ਆਪਣੀ ਮਾਂ ਦੇ ਸਾਹਮਣੇ ਹੁੰਦੀ ਤਾਂ ਮੈਨੂੰ ਇੰਝ ਮਹਿਸੂਸ ਹੁੰਦਾ ਜਿਵੇਂ ਮੈਨੂੰ ਅੰਧਰਾਤਾ ਹੋ ਗਿਆ ਹੋਵੇ । ਤੇ ਮੈਂ ਅਕੀਂ-ਪਲਾਈਂ ਹਥ ਮਾਰਦੀ, ਮੇਰੇ ਮਨ ਵਿਚ ਉਠੀਆਂ ਜਵਾਰ ਭਾਟੇ ਦੀਆਂ ਤਰੰਗਾਂ ਮੇਰੀਆਂ ਪਵਿੱਤਰ ਅਖੀਆਂ ਰਾਹੀਂ ਬੇਮੌਸਮੀ ਬਰਸਾਤ ਦਾ ਰੂਪ ਧਾਰਨ ਕਰ ਲੈਂਦੀਆਂ ਤੇ ਮੈਂ ਆਪਣੀ ਬਕਰੀ ਦੇ ਮੇਮਨੇ ਨੂੰ ਗਲ ਨਾਲ ਲਾ ਫਾਵੀ ਹੋਣ ਤੱਕ ਜਾਂਦੀ "ਮੇਰੇ ਪਿਆਰੇ ਮੇਮਨੇ, ਤੈਨੂੰ ਮੈਂ ਵੀਰਾਂ ਵਾਂਗ ਪਾਲਿਆ ਤੈਨੂੰ ਮੈਂ ਨਹੀਂ ਵੇਚਾਂਗੀ ਤੇ ਤੇਰੀ ਮਾਂ ਵੀ ਨਹੀਂ ਤੈਨੂੰ ਵੇਚੇਗੀ, ਪਰ ਮੇਰੀ ਅਮੜੀ......ਹਾਏ ਜਿਸ ਨੂੰ ਦਮ ਪਿਆਰੇ ਨੇ ਧੀ ਦਾ ਨਾਤਾ ਨਹੀਂ, ਤੈਨੂੰ ਮੈਂ ਵੇਚਣ ਵਾਸਤੇ ਨਹੀਂ ਪਾਲਿਆ ਪਰ ਮੇਰੀ ਮਾਂ ਨੇ ਤੈਨੂੰ ਤੇ ਮੈਨੂੰ......ਪਰ ਤੇਰੀ ਮਾਂ ਨੂੰ ਪੈਸੇ ਦੀ ਕੋਈ ਲੋੜ ਨਹੀਂ, ਪਰ ਮੇਰੀ ਮਾਂ ਨੂੰ... ਮਨੁਖੀ ਗਰਜਾਂ ਵੀ ਜ਼ਿੰਦਗੀ ਦੇ ਅਰਮਾਨਾਂ ਨੂੰ ਵੇਚਣ ਲਈ ਮਜਬੂਰ ਕਰ ਦਿੰਦੀਆਂ ਨੇ । ਹਾਏ ਅੰਮੜੀਏ ਮੈਂ ਤੇਰੀਆਂ ਆਂਦਰਾਂ ਦਾ ਰੁਗ ਸਿਰਫ ਇਕ ਹਜਾਰ ਰੁਪੈ ਵਿਚ । ਚਲੋ ਆਪਣੀ ਮਾਂ ਹਥੀਂ ਸਹੀ-ਕੋਈ ਉਧਾਲੀ ਤਾਂ ਨਹੀਂ ਗਈ ।

ਇਨਾਂ ਦਿਨਾਂ ਵਿਚ ਹੀ ਮੇਰਾ ਮੇਲ ਜੋਲ ਸਾਡੇ ਇਕ ਗੁਆਂਢੀ ਮੁੰਡੇ ਨਾਲ ਵਧਿਆ ਉਹ ਮਾਸ਼ ਸ਼ਰਾਬ ਨਹੀਂ ਸਨ ਖਾਂਦੇ ਤੇ ਪਿੰਡ ਵਿਚ ਉਹਨਾਂ ਬਾਰੇ ਇਹ ਆਮ ਸੀ ਕਿ ਇਹ ਗਰੀਬ ਦੀ ਮਦਦ ਕਰਦੇ ਨੇ ਲੋਕੀਂ ਉਹਨਾਂ ਨੂੰ ਕੂਕੇ ਕਹਿੰਦੇ ਸਨ । ਘਰੋਂ ਸਰਦੇ ਪੁਜਦੇ ਸਨ ਪਰ ਉਸ ਦੇ ਮਾਪੇ ਉਸ ਨੂੰ

ਪੜ੍ਹਾਉਣ ਵਿਚ ਰੁਚਿਤ ਨਹੀਂ ਸਨ। ਉਸ ਨੂੰ ਅਠਵੀਂ ਚੋਂ ਹੀ ਸਕੂਲੋਂ ਉਠਾ ਲਿਆ ਤੇ ਅਸੀਂ ਸੁਭਾਵਿਕ ਹੀ ਕਈ ਵਾਰ ਆਪਣੇ ਖੇਤਾਂ ਵਿਚ ਮਿਲ ਪੈਂਦੇ ਉਸ ਨੇ ਮੇਰੇ ਸਿਰ ਤੇ ਪੱਠਿਆਂ ਦੀ ਪੰਡ ਚੁਕ ਕੇ ਸਾਡੇ ਘਰ ਲਿਆਂਦੀ। ਸਾਡਾ ਘਰ ਪਹਾੜੀ ਦੀ ਢਲਾਣ ਤੇ ਸੀ। ਅਸੀਂ ਕਈ ਵਾਰ ਬਦਲਾਂ ਦੀਆਂ ਪਿਚਰਾਂ ਵਿਚ ਘਿਰ ਜਾਂਦੇ। ਉਹ ਸਿਖ ਜਿਮੀਦਾਰਾਂ ਦਾ ਲੜਕਾ ਸੀ ਤੇ ਮੈਂ ਰਾਜਪੂਤਾਂ ਦੀ ਧੀ। ਉਹਨਾਂ ਦੇ ਵਡਿੱਕੇ ੧੯੫੭ ਦੇ ਗਦਰ ਵਿਚ ਸਜਾਵਾਂ ਭੁਗਤ ਚੁੱਕੇ ਸਨ। ਉਸ ਵੇਲੇ ਜਿਹੜਾ ਵੀ ਅੰਗਰੇਜ਼ ਦੇ ਖਿਲਾਫ ਜਹਾਦ ਖੜਾ ਕਰਦਾ ਉਸ ਨੂੰ ਕੂਕਿਆਂ ਦੀ ਸਾਜ਼ਸ਼ ਸਮਝ ਕੇ ਕੁਚਲ ਦਿਤਾ ਜਾਂਦਾ। ਇਸ ਨੂੰ ਉਹ ਬਾਗੀਆਂ ਦੀ ਜਮਾਤ ਸਮਝਦੇ ਸਨ ਤੇ ਇਹ ਵਿਚਾਰੇ ਉਦੋਂ ਦੇ ਸਾਡੇ ਪਿੰਡ ਆ ਕੇ ਵਸੇ ਹੋਏ ਸਨ। ਮੇਰੇ ਪਿਤਾ ਜੀ ਇਹਨਾਂ ਦੇ ਸਮਾਜਕ ਵਿਹਾਰ ਤੋਂ ਬਹੁਤ ਪ੍ਰਭਾਵਤ ਸਨ। ਕਰਮ ਕਾਂਡ ਇਹਨਾਂ ਦੇ ਪੰਡਤਾਂ ਨਾਲ ਰਲਦੇ ਪਰ ਹੈ ਸਨ ਸਿਖ।

ਮੇਰਾ ਕਈ ਵਾਰ ਜੀਆ ਕੀਤਾ ਇਹਨਾਂ ਦੇ ਘਰ ਜਾਣ ਨੂੰ, ਵਿਥਿਆ ਦਸਣ ਨੂੰ, ਪਰ ਉਥੇ ਜਾ ਕੇ ਗੁੰਮ ਸੁੰਮ ਪੱਥਰ ਦੀ ਮੂਰਤੀ ਬਣ ਜਾਂਦੀ ਪਰ ਮੇਰੇ ਮਨ ਵਿਚ ਕਾਲੀਆਂ ਬੋਲੀਆਂ ਹਨੇਰੀਆਂ ਉਠਦੀਆਂ। ਲਗਦਾ ਜਿਵੇਂ ਹੂੰਝਾ ਫੇਰ ਜਾਣਗੀਆਂ ਪਰ ਸਮਾਜਕ ਅਧਿਕਾਰਾਂ ਨਾਲ ਟਕਰਾ ਕੇ ਠੁਸ ਹੋ ਜਾਂਦੀਆਂ।

ਮੈਂ ਸਮਾਜ ਦੀਆਂ ਨਜ਼ਰਾਂ ਵਿਚ ਗੀਤਾਂ ਦੇ ਸਲੋਕਾਂ ਦੀ ਤਰ੍ਹਾਂ ਪਵਿਤਰ ਜਿਸ ਨੂੰ ਵੇਚ ਤਾਂ ਹਰ ਕੋਈ ਸਕਦਾ ਹੈ ਪਰ ਪੜ੍ਹ ਕੇ ਵਿਚਾਰ ਨਾ ਸਕਦਾ। ਮੇਰਾ ਜਿਸਮ ਮੈਨੂੰ ਆਪਣਾ ਨਾ ਲਗਦਾ। ਮੇਰੀ ਬਰਾਦਰੀ ਨੇ ਜੁ ਮੈਨੂੰ ਵੇਚਿਆ ਸੀ। ਮੇਰੇ ਸਾਰੇ ਅਧਿਕਾਰ ਆਪਣੇ ਆਪ ਤੋਂ ਖਤਮ ਹੋ ਗਏ ਲਗਦੇ। ਮੈਂ ਆਪਣਾ ਜਿਸਮ ਆਪ ਵੇਚਦੀ ਤਾਂ ਮੈਨੂੰ ਵਿਭਚਾਰਨ ਗਿਣਿਆ ਜਾਂਦਾ। ਬਰਾਦਰੀ ਚੋਂ ਛੇਕ ਦਿਤੀ ਜਾਂਦੀ ਪਰ ਹੁਣ ਮੇਰੀ ਸਾਰੀ ਜ਼ਿੰਦਗੀ ਦਾ ਸੌਦਾ ਮੇਰੀ ਬਰਾਦਰੀ ਨੇ ਕੀਤਾ ਸੀ।

ਮੈਂ ਪੜ੍ਹੀ ਸਿਰਫ ਪੰਜ ਜਮਾਤ ਹਾਂ। ਬਾਕੀ ਸਭ ਜ਼ਿੰਦਗੀ ਦੀਆਂ ਠੋਕਰਾਂ ਦਾ ਹੀ ਤਜਰਬਾ ਏ। ਮੇਰੇ ਪਿਤਾ ਜੀ ਪੇਂਡੂ ਡਾਕਟਰ ਸਨ। ਓੜ-ਪੋੜ ਕਰਨ ਵਾਲਿਆਂ 'ਚ ਸਿਆਣੇ ਗਿਣੇ ਜਾਂਦੇ ਸਨ। ਮੇਰਾ ਸੁਭਾ ਤੇ ਨਕਸ਼ ਉਹਨਾਂ ਤੇ ਹੀ ਨੇ। ਮੈਨੂੰ ਸਕੂਲੋਂ ਆਇਆਂ ਨੂੰ ਉਹ ਜਿਨਾਂ ਚਿਰ ਗਲ ਨਾਲ ਨਾ ਲਾਉਂਦੇ ਉਨਾਂ ਚਿਰ ਚੈਨ ਨਾ ਆਉਂਦਾ। ਪਰ ਉਨਾਂ ਦਾ ਛਾਇਆ ਸਾਥੋਂ...... ।

ਮੈਨੂੰ ਇਸ ਗਲ ਦਾ ਗਿਆਨ ਹੋ ਗਿਆ ਕਿ ਮੇਰੇ ਤੋਂ ਬਾਲ ਵਰੇਸ ਲੰਘ ਗਈ ਏ ਤੇ ਜੁਆਨੀ ਦੀਆਂ ਘਟਾਂ ਛਾ ਰਹੀਆਂ ਹਨ।

ਮੈਂ ਮਨ ਵਿਚ ਠਾਨ ਲਈ, ਕਿ ਹੁਣ ਜ਼ਿੰਦਗੀ ਦੇ ਹਿਟਕੋਰਿਆਂ ਤੋਂ ਘਬਰਾਣਾ ਨਹੀਂ। ਰਾਜ ਪੂਤਾਂ ਦੀ ਤਰ੍ਹਾਂ ਟਾਕਰਾ ਕਰਨਾ ਹੈ। ਸਾਡੀ ੨੦ ਕਿਲੇ ਜ਼ਮੀਨ ਸੀ ਤੇ ਮੇਰੇ ਪਿਤਾ ਜੀ ਨੇ ਮਰਨ ਤੋਂ ਪਹਿਲੇ ਚਾਰ ਥਾਂਈ ਵੰਡ ਕਰਕੇ ਸਾਡੇ ਨਾਮ ਲੁਆ ਛਡੀ ਸੀ। ਮੇਰੇ ਮਾਤਾ ਜੀ ਸਾਰੀ ਜ਼ਮੀਨ ਹਿਸੇ ਤੇ ਦੇ ਛਡਦੇ। ਜਿਸ ਨਾਲ ਸਾਡੀ ਆਈ ਚਲਾਈ ਹੋ ਜਾਂਦੀ। ਗਾਹਕ ਵੀ ਸਾਡੇ ਵਗਾਰਾਂ ਹੀ ਪੂਰੀਆ ਕਰਦੇ ਕੋਈ ਵਧੀਆ ਖੇਤੀ ਦਾ ਉਨਾਂ ਨੂੰ ਸ਼ੌਕ ਨਹੀਂ ਸੀ, ਉਹ ਸੋਚਦੇ ਸਨ ਕਿ ਇਨਾਂ ਦਾ ਵਾਰਸ ਤਾਂ ਕੋਈ ਹੈ ਨਹੀਂ ਫਿਰ ਤੁਹਾਨੂੰ ਪਤਾ ਹੈ ਸਾਈਆਂ ਬਾਝੋਂ ਸਾਉਣ ਤਿਹਾਈਆਂ।

ਗਰੀਬੀ ਦਾ ਰਾਜ ਸਾਡੇ ਤੇ ਵਧਦਾ ਹੀ ਜਾ ਰਿਹਾ ਸੀ। ਇਸ ਨੂੰ ਠਲ ਪਾਉਣ ਵਾਲਾ ਅਜੇ ਸਾਡੇ ਵਿਚ ਹੈ ਕੋਈ ਨਹੀਂ ਸੀ। ਫਿਰ ਗਰੀਬੀ ਮੁਥਾਜੀ ਤਾਂ ਕਰਾਉਂਦੀ ਹੀ ਹੈ। ਇਸ ਦੇ ਸਾਹਮਣੇ ਗਰੀਬ ਦੀ ਅਕਲ ਤੇ ਸ਼ਕਲ ਦੀ ਕੋਈ ਕੀਮਤ ਨਹੀਂ।

ਜਿਦੇ ਘਰ ਦਾਣੇ ਉਹਦੇ ਕਮਲੇ ਵੀ ਸਿਆਣੇ। ਮੈਂ ਆਪਣੀ ਮਾਂ ਨਾਲ ਕਿਧਰੇ ਕਿਸੇ ਦੇ ਵਿਆਹ ਤੇ ਗਈ। ਮੇਰੀ ਦੱਖ, ਹਰ ਅੱਖ ਆਪਣੇ ਵਲ ਖਿਚਦੀ। ਮੈਂ ਲਾਜਵੰਤੀ ਦੀ ਤਰ੍ਹਾਂ ਛਾਉਂ ਮਾਉਂ ਹੋ ਜਾਂਦੀ। ਕਈਆਂ ਨੇ ਮੇਰੀ ਮਾਂ ਨੂੰ ਮੇਰੇ ਰਿਸ਼ਤੇ ਬਾਰੇ ਅਜੀ ਪਜੀਂ ਪੁਛਿਆ। ਜਦੋਂ ਉਨਾਂ ਨੂੰ ਪਤਾ ਲਗਾ ਕਿ ਇਹ ਮੰਗੀ ਹੋਈ ਸੀ, ਤੇ ਜਿਥੇ ਨਾਤਾ ਹੋਇਆ, ਉਹ ਥੋੜੇ ਦਿਨਾਂ ਬਾਦ ਹੀ ਰੱਬ ਨੂੰ ਪਿਆਰਾ ਹੋ ਗਿਆ ਤਾਂ ਉਹ ਪਿਆਰ ਕਰਨ ਵਾਲੀਆਂ ਅਖਾਂ ਕੌੜੀਆਂ ਹੋ ਗਈਆਂ। ਜਿਵੇਂ ਮੈਂ ਡੈਣ ਬਨ ਗਈ ਹੋਵਾਂ ਪਰ ਮੇਰਾ ਅਣ ਛੋਹੇ ਸਰੂ ਵਰਗਾ ਹੁਸਨ ਅਧਵਾਟਿਓਂ ਟੁਟੇ ਵਿਆਹ ਦਾ ਗ੍ਰਹਿਣ ਮੇਰੇ ਕੁਆਰੇ ਮਨ ਨੂੰ ਕਲੰਕ ਲਾ ਗਿਆ। ਬਾਪ ਸਿਰ ਤੇ ਨਹੀਂ ਸੀ, ਭਰਾ ਨਿੱਕਾ ਸੀ। ਮਾਂ ਸ਼ਰੀਕਾਂ ਦੀ

ਮੁਥਾਜ ਤੇ ਫਿਰ ਉਥੇ ਗਰੀਬੀ ਦੀਆਂ ਕਾਲੀਆਂ ਘਟਾਂ। ਨਾ ਚਾਹੁੰਦਿਆਂ ਵੀ ਮੇਰੀ ਮਾਂ ਨੂੰ ਸ਼ਰੀਕਾਂ ਦੀ ਹਾਂ ਵਿਚ ਹਾਂ ਮਲਾਉਣੀ ਹੀ ਪੈਂਦੀ। ਤੇ ਫਿਰ ਮੇਰਾ ਵਿਆਹ ਦੋ ਪਤਨੀਆਂ ਹੰਡਾ ਚੁਕੇ ਨਾਲ ਹੋ ਹੀ ਗਿਆ। ਪੋਹ ਮਾਘ ਦੀ ਚਾਨਣੀ ਦੀ ਤਰ੍ਹਾਂ ਮੈਨੂੰ ਆਪਣਾ ਹੁਸਨ ਅਜਾਂਈਂ ਜਾਂਦਾ ਜਾਪਿਆ ਪਰ ਮੈਂ ਬਗਾਵਤ ਕਰਨੀ ਯੋਗ ਨਾ ਸਮਝੀ ਮਤੇ ਸਾਡਾ ਸ਼ਰੀਕਾ ਮੇਰੀ ਮਾਂ ਨੂੰ ਇਹ ਨਾ ਕਹੇ ਕਿ ਬਾਪ ਸਿਰ ਤੇ ਨਹੀਂ ਤੇ ਕੁੜੀ ਆਪ ਹੁਦਰੀਆਂ ਕਰਨ ਲਗ ਪਈ ਏ। ਮੈਂ ਜੁਆਨੀ ਨੂੰ ਛਿਕੇ ਟੰਗ, ਹਾਲਾਤਾਂ ਨਾਲ ਸੁਰ ਹੋਣ ਵਲ ਹੋ ਤੁਰੀ। ਜੋ ਕੁਝ ਮੇਰੀ ਕਿਸਮਤ ਵਿਚ ਸੀ ਉਹ ਸਮੇਂ ਨੇ ਮੇਰੀ ਝੋਲੀ ਪਾ ਦਿਤਾ। ਪਰ ਮੈਂ ਇਕ ਔਰਤ ਸਾਂ, ਗਰੀਬੀ ਦੀ ਮੁਥਾਜ ਤੇ ਰੰਡੀ ਦੀ ਧੀ।

ਲੋੜ ਤੋਂ ਵਧ ਅਣ ਕਮਾਇਆ ਧਨ, ਉਪੱਦਰ ਹੀ ਪੈਦਾ ਕਰਦਾ ਹੈ। ਕੁਝ ਸਮਾਂ ਬੀਤਣ ਤੋਂ ਬਾਦ ਮੈਂ ਆਪਣੇ ਸਿਰ ਦੇ ਸਾਂਈ ਦੇ ਸਾਰੇ ਹਾਲਾਤਾਂ ਤੋਂ ਜਾਣੂ ਹੋ ਗਈ। ਸੋਚਿਆ ਇਕ ਕੂੰਜ ਬਾਜ਼ ਦੇ ਪੰਜੇ ਵਿਚ ਫਸ ਗਈ ਏ ਜਿਸ ਨੇ ਪਤਾ ਨਹੀਂ ਕਿਨੀਆਂ ਦਾ ਮਾਸ ਨੋਚਿਆ ਹੋਵੇ। ਪਤੀ ਰੇਂਜਰ ਸਨ। ਲਕੜੀ ਦਾ ਇਕ ਟਰੱਕ ਹੀ ਲੰਘਾਣ ਤੇ ਇਹਨਾਂ ਨੂੰ ਕਈ ਤਨਖਾਹਾਂ ਉਪਰੋ ਮਿਲ ਜਾਂਦੀਆਂ। ਫਿਰ ਠੇਕੇਦਾਰ ਬੋਤਲਾਂ ਲੈ ਕੇ ਆ ਜਾਂਦੇ। ਕਈ ਦਿਨ ਦੌਰ ਚਲਦੇ। ਕਈ ਆਉਂਦੇ ਤੇ ਕਈ ਜਾਂਦੇ। ਜਦੋਂ ਮੈਂ ਉਨ੍ਹਾਂ ਨੂੰ ਅਜੇਹਾ ਘਰ ਵਿਚ ਨਾ ਕਰਨ ਬਾਰੇ ਕਹਿੰਦੀ ਤਾਂ ਮੈਨੂੰ ਬੂਟਾਂ ਦੇ ਠੁੱਡੇ ਖਾਣੇ ਪੈਂਦੇ। ਮੈਂ ਵੀ ਪਤਾ ਨਹੀਂ ਕਿਹੜੀ ਮਿਟੀ ਦੀ ਪੱਥੀ ਹੋਈ ਸਾਂ ਢੀਠ ਰਹੀ ਪਰ ਸਹਿੰਦੜ ਹੋ ਗਈ। ਭੈਣ ਭਰਾ ਵਡੇ ਹੋਏ, ਵਿਆਹੇ ਵਰੇ ਗਏ। ਮੈਂ ਵੀ ਬਾਲ ਬਚੇ ਦਾਰ ਹੋ ਗਈ।

ਇਕ ਦਿਨ ਮੇਰੀ ਮਾਂ ਜਾਇਆ ਘਰ ਮਿਲਣ ਆਇਆ ਉਸ ਨੂੰ ਪਤਾ ਨਹੀਂ ਕਿਵੇਂ ਸ਼ਰਾਬ ਪੀਣ ਦੀ ਇਲਤ ਪੈ ਗਈ। ਇਹਨਾਂ ਦੋਹਾਂ ਨੇ ਰਲ ਕੇ ਪੀਤੀ। ਏਨੀ ਪੀਤੀ ਕਿ ਸ਼ਰਾਬ ਹੀ ਇਹਨਾਂ ਨੂੰ ਪੀ ਗਈ। ਦੋਵੇਂ ਘਰ ਬਰਬਾਦ ਹੋ ਗਏ। ਮਨੁਖੀ ਮਨ ਜਦੋਂ ਕੁਦਰਤ ਦੇ ਸੇਕ ਨਾਲ ਖਿੰਗਰ ਹੋ ਗਿਆ ਹੋਵੇ ਤਾਂ ਫਿਰ ਉਸ ਨੂੰ ਮੌਤ ਵੀ ਨਹੀਂ ਪਿਘਲਾ ਸਕਦੀ।

ਮੇਰੀਆਂ ਬਾਂਹਾ ਤਾਂ ਪਹਿਲੇ ਹੀ ਟੁਟੀਆ ਹੋਈਆ ਸਨ। ਇਸ ਹਾਦਸੇ ਨਾਲ ਮੇਰੀ ਆਤਮਾਂ ਕਲਪੀ ਨਹੀਂ ਸਗੋਂ ਕੁਦਰਤ ਵਲੋਂ ਆਪਣੀ ਜਿੰਦਗੀ ਵਿਚ ਇਕ ਹੋਰ ਮੀਲ ਪਥਰ ਸਮਝ ਅਗੇ ਨਿਕਲ ਤੁਰੀ। ਹਿੰਮਤ ਨਹੀਂ ਹਾਰੀ। ਚੰਬੇ ਚਲੀ ਆਈ। ਜਿਥੇ ਮੈਨੂੰ ਕੋਈ ਨਹੀਂ ਸੀ ਜਾਣਦਾ। ਮੈਂ ਸਿਲਾਈ ਦਾ ਕੰਮ ਜਾਣਦੀ ਸਾਂ। ਲੇਡੀਜ਼ ਕਪੜੇ ਸਿਉਣ ਦਾ ਕੰਮ ਸ਼ੁਰੂ ਕਰ ਦਿਤਾ ਇਹ ਮੇਰੀ ਦੁਕਾਨ ਏ। ਮੰਦਰ ਮੈਂ ਨਹੀਂ ਜਾਂਦੀ। ਆਪਣੇ ਰੁਜ਼ਗਾਰ ਦੀ ਹੀ ਪੁਜਾਰਣ ਹਾਂ ਜਿਸ ਨੇ ਮੈਨੂੰ ਮਨੁਖੀ ਜ਼ਿੰਦਗੀ ਜਿਉਣ ਦੇ ਅਧਿਕਾਰ ਦਿਤੇ ਹਨ। ਮੇਰਾ ਇਹੀ ਮੰਦਰ ਹੈ। ★

ਹਮਰਾਹੀ ਰੇਡੀਓ ਐਂਡ ਇਲੈਕਟ੍ਰਾਨਿਕਸ
ਭੁੰਤਰ—(ਕੁਲੂ)

ਕਹਾਣੀ

# ਘੂਰੀ

—ਤੇਲੂ ਰਾਮ ਕੁਹਾੜਾ

ਸਾਹਮਣੇ ਬੈਠੇ ਵਿਦਿਆਰਥੀਆਂ ਨੂੰ ਮੈਂ ਪੁੱਛਿਆ "ਕਿਉਂ ਲਈ ਅੱਜ ਭੀਰਾ ਨਹੀਂ ਆਇਆ ?"

ਇਕ ਨੇ ਕਿਹਾ "ਜੀ ਉਹ ਤਾਂ ਅੱਜ ਬੱਕਰੀ ਚਾਰਨ ਗਿਆ ਹੋਣੈ ।"

"ਦੂਜੇ ਨੇ ਕਿਹਾ "ਜੀ ਉਹ ਬੋੜੇ ਖੂਹ ਆਲ੍ਹੇ ਪਿੱਪਲ ਹੇਠਾਂ ਬੰਟੇ ਖੇਲਦਾ ਹੋਣੈ, ਮੈਂ ਲਿਆਵਾਂ ਸੱਦਕੇ ।"

ਤੀਜੇ ਨੇ ਕਿਹਾ "ਜੀ ਐਵੇਂ ਕਰਦੇ ਆ ਸਾਰੇ" ਉਹ ਕਲ੍ਹ ਕਹਿੰਦਾ ਤੀ ਮੈਂ ਨੀਂ ਕਲ੍ਹ ਸਕੂਲ ਜਾਣਾ ਮਾਸਟਰ ਕੁੱਟਣਗੇ, ਬਾਪੂ ਕਾਪੀਆਂ ਕਿਤਾਬਾਂ ਨ੍ਹੀਂ ਲੈ ਕੇ ਦਿੰਦਾ ।"

ਵੱਖਰੇ, ਵੱਖਰੇ ਉੱਤਰ ਮੇਰੇ ਦਿਮਾਗ ਵਿਚ ਤੀਰਾਂ ਵਾਂਗ ਆ ਲੱਗੇ । ਮੈਂ ਆਪਣੇ ਮਨ ਨੂੰ ਤਸੱਲੀ ਦੇਣ ਲਈ ਚੌਥੀ ਵਾਲੇ ਛਿੰਦੇ ਨੂੰ ਸੱਦਿਆ, ਜੋ ਭੀਰੇ ਦਾ ਗੁਆਂਢੀ ਵੀ ਸੀ ਤੇ ਪੱਕਾ ਆੜੀ ਵੀ ।

"ਕਿਉਂ ਬਈ ਤੂੰ ਦੱਸ ਭੀਰਾ ਕਿਥੇ ਆ ?" ਮੈਂ ਪੁੱਛਿਆ ।

"ਜੀ...ਜੀ, ਉਹ ਤੇ ਉਹਦੀ ਬੀਬੀ ਕਲ੍ਹ ਆਥਣੇ ਭੈਣੀ ਦੇ ਰਾਹ ਜਾਂਦੇ ਮੈਨੂੰ ਮਿਲੇ ਤੀ, ਉਹਦੀ ਬੀਬੀ ਕਹਿੰਦੀ ਤੀ ਜੀ, ਏਹਨੂੰ ਹੁਣ ਇਹਦੇ ਨਾਨਕੀਂ ਪੜ੍ਹਨ ਲਾ ਦੇਣੈ ।" ਦੱਸਦੇ, ਦੱਸਦੇ, ਛਿੰਦੇ ਦੇ ਮੂੰਹ ਉਤੇ ਲਾਲੀ ਜਿਹੀ ਛਾ ਗਈ। ਮੈਂ ਛਿੰਦੇ ਨੂੰ ਬੈਠਣ ਲਈ ਕਿਹਾ ਅਤੇ ਭੀਰੇ ਦਾ "ਗੱਗਾ" ਲਾ ਕੇ ਰਜਿਸਟਰ ਬੰਦ ਕਰ ਦਿੱਤਾ ।

ਬੱਚੇ ਘਰ ਦੇ ਕੰਮ ਵਾਲੀਆਂ ਕਾਪੀਆਂ ਲੈ ਕੇ ਖੜੇ ਸਨ । ਪਰ, ਮੇਰਾ ਚਿੱਤ ਕੁਝ ਵੀ ਕਰਨ ਲਈ ਨਹੀਂ ਸੀ ਮੰਨਦਾ । "ਬੈਠ ਜਾਓ ਅਟਕਕੇ ਦੇਖਦਾ ਹਾਂ ਘਰ ਦਾ ਕੰਮ, ਤੁਸੀਂ ਉਨਾਂ ਚਿਰ "ਦੋਸ਼ੀ ਕੌਣ" ਵਾਲੇ ਨਾਟਕ ਦੀ ਕਹਾਣੀ ਜ਼ਬਾਨੀ ਯਾਦ ਕਰੋ, ਹੁਣੇ ਸੁਣਦਾ ਹਾਂ ।"

"ਬੱਚੇ ਖੁਸ਼ੀ, ਖੁਸ਼ੀ ਬੈਠਕੇ ਯਾਦ ਕਰਨ ਲੱਗੇ । ਮੈਂ ਚੁੱਪ ਜਿਹਾ ਹੋ ਕੇ ਬੈਠ ਗਿਆ ।

ਭੀਰਾ, ਭਾਵੇਂ ਜਮਾਤ ਵਿਚੋਂ ਗੈਰ ਹਾਜ਼ਰ ਸੀ, ਪਰ, ਉਸਦੀ ਸੂਰਤ ਮੇਰੀਆਂ ਅੱਖਾਂ ਅੱਗੇ ਘੁੰਮ ਰਹੀ ਸੀ, ਮੈਨੂੰ ਇਸ ਤਰ੍ਹਾਂ ਲੱਗਦਾ ਸੀ, ਜਿਵੇਂ ਭੀਰਾ ਹੁਣ ਵੀ ਮੇਰੇ ਸਾਹਮਣੇ ਖੜਾ ਸ਼ਕਾਇਤ ਲਾ ਰਿਹਾ ਹੋਵੇ ।

"ਜੀ, ਜੀ ਨਾਹਰਾ ਤੇ ਭਿੰਦਾ ਨ੍ਹੀਂ ਹੱਟਦੇ ਛੇੜੀ ਜਾਂਦੇ ਨੇਂ ।"

"ਕੀ ਕਹਿੰਦੇ ਨੇ ।"

"ਗੀਤ ਗਾ ਕੇ ਛੇੜਦੇ ਨੇ, ਮੁੱਕ ਗਈ ਫੀਮ ਡੱਬੀ 'ਚੋਂ ਯਾਰੋ ਸਾਡੀ ਰੁੱਸੀ ਫਿਰੇ ਕਰਤਾਰੋ । ਕਦੇ, ਮੋਰ, ਮੋਰ ਕਹਿੰਦੇ ਨੇ ਕਦੇ ਲੰਗੜਦੀਨ ।"

ਅਕਸਰ ਦੂਜੇ ਤੀਜੇ ਦਿਨ ਕਿਸੇ ਨਾ ਕਿਸੇ ਮੁੰਡੇ ਦੀ ਸ਼ਕਾਇਤ ਉਹ ਲਾਉਂਦਾ । ਮੈਂ ਉਹਨਾਂ ਮੁੰਡਿਆਂ ਨੂੰ ਸੱਦ ਕੇ ਪੁੱਛਦਾ, ਉਹ ਇਹ ਕਹਿ ਕੇ ਖਹਿੜਾ ਛੁਡਾ ਲੈਂਦੇ "ਜੀ ਅਸੀਂ ਤਾਂ ਗੀਤ ਗਾਉਂਦੇ ਹਾਂ।"

"ਇਹੋ ਜਿਹੇ ਗੀਤ ਨਹੀਂ ਗਾਈਦੇ ।" ਮੈਂ ਉਹਨਾਂ ਨੂੰ ਘੂਰਕੇ ਬੈਠਾ ਦਿੰਦਾ ।

ਇਕ ਦਿਨ, ਸਵੇਰੇ, ਸਵੇਰੇ ਸਕੂਲ ਲੱਗਣ ਪਿਛੋਂ ਮੈਂ ਜਮਾਤ ਵਿਚ ਗਿਆ ਤਾਂ ਭੀਰੇ ਨੇ ਕਈ ਮੁੰਡਿਆਂ ਦਾ ਨਾਉਂ ਗਿਣਾਕੇ ਮੇਰੇ ਕੋਲ ਫਿਰ ਉਹੀ ਸ਼ਕਾਇਤ ਲਾਈ "ਜੀ, ਜੀ ਅੱਜ ਫਿਰ ਏਹਨਾਂ ਨੇ ਉਹੀ ਗੀਤ ਗਾ ਕੇ ਮੈਨੂੰ ਛੇੜਿਆ, ਨਾਲੇ ਜੀ ਮੇਰੀ ਬੀਬੀ ਦਾ ਨਾਉਂ ਲਈ ਜਾਂਦੇ ਨੇ ਅਜੇ ਵੀ ।"

"ਤੂੰ ਖਿਝਿਆ ਨਾ ਕਰ, ਖਿੱਝਦੇ ਨੂੰ ਬਹੁਤਾ ਖਿਝਾਉਂਦੇ ਹੁੰਦੇ ਨੇ ।" ਭੀਰਾ ਮੇਰੀ ਗੱਲ ਸੁਣਕੇ ਚੁੱਪ-ਚਾਪ ਫਿਰ ਆਪਣੀ ਥਾਂ ਤੇ ਜਾ ਬੈਠਾ ।

ਮੈਂ ਛੇੜ ਦੀ ਖੋਜ ਕਰਨ ਲਈ, ਦੀਪੇ, ਤਾਰੇ, ਭਜਨੇ ਨੂੰ ਸੱਦਿਆ, "ਤੁਸੀਂ ਭੀਰੇ ਨੂੰ ਇਸੇ ਗੀਤ ਨਾਲ ਹੀ ਕਿਉਂ ਛੇੜਦੇ ਹੋ ਓਏ ?" ਮੇਰੀ ਆਵਾਜ਼ ਵਿਚ ਅਚੇਤ ਹੀ ਗੁੱਸਾ ਆ ਰਲਿਆ ਸੀ ।

ਉਹ ਤਿੰਨੇ ਮੁਸਕਰਾਏ, ਜਿਵੇਂ ਆਪਣੀ ਮੁਸਕਰਾਹਟ ਨਾਲ ਮੇਰਾ ਸਾਰਾ ਗੁੱਸਾ ਲਾਹੁਣਾ ਚਾਹੁੰਦੇ ਹੋਣ ।

"ਹੱਸੋ ਨਾ, ਹੱਸੋ ਨਾ, ਸਾਰੀ ਗੱਲ ਦੱਸੋ ਖੋਲ੍ਹਕੇ ਨਹੀਂ ਤਾਂ..."

"ਜੀ, ਜੀ ਇਹਦਾ ਬਾਪੂ ਪੱਕਾ ਅਮਲੀ ਆ, ਤੇ ਇਹਦੀ ਬੀਬੀ ਦਾ ਨਾਉਂ ਕਰਤਾਰੋ ਆ, ਏਸੇ ਕਰਕੇ ਖਿੱਝਦਾ ਜੀ ਏਹ ।" ਇਕ ਨੇ ਕਿਹਾ ।

ਕੋਲੋਂ ਹੀ ਦੂਜਾ ਬੋਲਿਆ "ਨਾਲੇ ਜੀ, ਨਾਲੇ ਜੀ ਇਹਦਾ ਬਾਪੂ ਏਹਨੂੰ ਤੇ ਇਹਦੀ ਬੀਬੀ ਨੂੰ ਕੁੱਟਦਾ ਵੀ

ਰਹਿੰਦਾ, ਇਹਦੀ ਬੀਬੀ ਸਾਰਾ ਦਿਨ ਲੋਕਾਂ ਦੇ ਘਰਾਂ ਦਾ ਗੋਹਾ ਕੂੜਾ ਕਰਦੀ ਆ ਤੇ। ਇਹਦਾ ਬਾਪੂ ਉਹਤੋਂ ਫੀਮ ਲਈ ਪੈਸੇ ਮੰਗਦਾ ਰਹਿੰਦਾ ਜੀ ਨਾਲੇ ਕੁੱਟਦੈ।"

"ਹੂੰ" ਮੈਂ ਉਹਨਾਂ ਵਲੋਂ ਨਜ਼ਰ ਘੁੰਮਾਈ। ਵਿਚਾਲੇ ਜਿਹੇ ਬੈਠੇ ਭੀਰੇ ਉਤੇ ਮੇਰੀ ਨਜ਼ਰ ਜਾਂ ਟਿਕੀ। ਭੀਰੇ ਦੀਆਂ ਅੱਖਾਂ ਵਿਚੋਂ ਪਰਲ ਪਰਲ ਅਥਰੂ ਚੋ ਰਹੇ ਸਨ। ਮੈਂ ਉਹਨਾਂ ਤਿੰਨਾਂ ਨੂੰ ਬੈਠਣ ਲਈ ਕਿਹਾ ਤੇ ਆਪ ਕੁਰਸੀ ਤੋਂ ਉਠ, ਭੀਰੇ ਕੋਲ ਜਾ ਕੇ ਉਸਨੂੰ ਬਾਹੋਂ ਫੜ, ਖੜਾ ਕਰਕੇ ਬੁੱਕਲ ਵਿਚ ਲੈ ਲਿਆ। ਹਵਾ ਦਾ ਇਕ ਤੇਜ਼ ਸੀਤ ਬੁਲ੍ਹਾ ਆਇਆ, ਕੋਲ ਖੜੀ ਟਾਹਲੀ ਦੇ ਪੀਲੇ ਪੱਤੇ ਝੜ, ਝੜ ਕੋਮਲ ਫੁੱਲਾਂ ਉੱਤੇ ਡਿੱਗਣ ਲੱਗੇ।

"ਮਾਸਟਰ ਜੀ "ਦੋਸ਼ੀ ਕੌਣ" ਵਾਲੀ ਕਹਾਣੀ ਸੁਣ ਲਉ ਯਾਦ ਹੋ ਗਈ।" ਜਦੋਂ ਭੋਲੀ ਭਾਲੀ ਜਗਦੀਪ ਨੇ ਆਖਿਆ ਤਾਂ ਮੇਰੀ ਸੋਚ ਵਿਚੋਂ ਭੀਰਾ ਘੜੀ ਦੀ ਘੜੀ ਨਿਕਲ ਗਿਆ। ਤੇ ਫਿਰ ਮੇਰੇ ਕੰਨਾਂ ਵਿਚ ਕੁਝ ਬੋਲ ਗੂੰਜਣ ਲੱਗੇ "ਜੇ ਮਾਸਟਰ ਪੁੱਛਣਗੇ, ਕਹਿ ਦਈਂ, ਇਹਨੇ ਨੀਂ ਇਥੇ ਪੜ੍ਹਨਾ, ਏਹਨੂੰ ਤਾਂ ਹੁਣ ਇਹਦੇ ਨਾਨਕੀਂ ਪੜ੍ਹਨ ਲਾ ਦੇਣੈ।"

ਮੈਨੂੰ ਲੱਗ ਰਿਹਾ ਸੀ, ਜਿਵੇਂ ਭੀਰਾ, ਮੇਰੀ ਜਮਾਤ ਦਾ ਹੀਰਾ ਮਿੱਟੀ ਵਿਚ ਰੁੱਲ ਰਿਹਾ ਹੋਵੇ, ਸਭ ਤੋਂ ਹੁਸ਼ਿਆਰ ਸ਼ਰੀਫ ਤੇ ਆਗਿਆਕਾਰ ਮੁੰਡਾ। ਮੇਰੇ ਉਤੇ ਉਦਾਸੀ ਹੋਰ ਵੀ ਹਾਵੀ ਹੋ ਗਈ। ਮੇਰਾ ਜੀ ਕੀਤਾ ਜਮਾਤ ਛੱਡ ਕੇ ਬਾਹਰ ਚਲਿਆ ਜਾਵਾਂ।

"ਜੀ ਦੋਸ਼ੀ ਕੌਣ ਵਾਲੀ ਕਹਾਣੀ ਸੁਣ ਲਓ।" ਭੋਲੀ ਭਾਲੀ ਜਗਦੀਪ, ਕਾਪੀ ਦੀ ਨੁੱਕਰ ਦੰਦਾਂ ਨਾਲ ਚੱਥਦੀ ਹੋਈ ਕਹਿ ਰਹੀ ਸੀ।

"ਸੁਣਦਾਂ ਭਾਈ, ਬਹਿ ਜਾਓ, ਇਕ ਵਾਰੀ ਫਿਰ ਦੇਖ ਲਓ।" ਮੈਂ ਆਨੇ ਬਹਾਨੇ ਕਰਨ ਲੱਗ ਗਿਆ।

ਫਿਰ ਇਕ ਦਮ ਮੇਰੇ ਮਨ ਵਿਚ ਭੀਰੇ ਦੇ ਬਾਪੂ ਨੂੰ ਮਿਲਣ ਦਾ ਖਿਆਲ ਆਇਆ।

ਪੂਹੀ ਦੇ ਨਾਲ, ਕੁਝ ਮੱਝਾਂ ਧੁੱਪੇ ਖੜੀਆਂ ਸਨ। ਉਸ ਤੋਂ ਪਰ੍ਹੇ ਲੰਬੀਆਂ ਉਚੀਆਂ ਰੁੰਡ ਮਰੁੰਡ ਟਾਹਲੀਆਂ ਧੁੱਪ ਵਿਚ ਚਮਕ ਰਹੀਆਂ ਸਨ।

ਟਾਹਲੀਆਂ ਦੇ ਸੱਜੇ ਹੱਥ ਪਾਥੀਆਂ ਦੇ ਗੁਹਾਰੇ ਨਾਲ ਟੁੱਟੀ ਜ਼ਿਹੀ ਮੰਜੀ ਉਤੇ ਪਿਆ ਕੋਈ ਮੈਨੂੰ ਹਾਕਾਂ ਮਾਰ ਰਿਹਾ ਸੀ।

"ਆ ਜੋ, ਆ ਜੋ"

ਮੈਂ ਕੋਲ ਜਾ ਕੇ ਦੇਖਿਆ ਮੰਜੀ ਉਤੇ ਭੀਰੇ ਦਾ ਬਾਪੂ ਸੀ। ਮੇਰੇ ਬੁਲ੍ਹਾਂ ਉਤੇ ਮੁਸਕਰਾਹਟ ਆ ਗਈ।

"ਸੁਣਾ ਬਈ ਮੁੰਡਾ ਕਿਥੇ ਤੋਰ ਦਿੱਤਾ, ਬੜਾ ਹੁਸ਼ਿਆਰ ਆ ਪੜ੍ਹਾਈ ਵਿਚ।"

"ਮੈਂ ਹੁਸ਼ਿਆਰ ਫੂਕਣੈ, ਕਿ ਤਗੜਕੇ ਗੋਡਿਆਂ ਤੇ ਲਾਉਣੈ, ਕਲ੍ਹ ਆਪਣੀ ਮਾਂ ਨਾਲ ਰਲਕੇ ਬਥੇਰੀ ਕੀਤੀ ਆ ਮੇਰੇ ਨਾਲ।"

ਉਸਦੇ ਗੋਡੇ ਉਤੇ ਬੰਨ੍ਹੀ ਹਲਦੀ ਜਿਵੇਂ ਮੇਰੇ ਵੱਲ ਕੋੜ ਮੱਝ ਵਾਂਗ ਝਾਕ ਰਹੀ ਸੀ। ਭੀਰੇ ਦੇ ਬਾਪੂ ਨੇ ਕਾਲੇ ਬੁਲ੍ਹਾਂ ਤੇ ਜੀਭ ਫੇਰਦਿਆਂ ਫਿਰ ਕਹਿਣਾ ਸ਼ੁਰੂ ਕੀਤਾ "ਤੁਸੀਂ ਮਾਸਟਰ ਕਾਹਦੇ ਬਣੇ ਫਿਰਦੇ ਓ, ਤੁਸੀਂ ਨਿਆਣਿਆਂ ਨੂੰ ਆਹੀ ਸਿਖਾਉਂਦੇ ਓ, ਕੰਧਾਂ ਉਤੇ ਤਾਂ ਲਿਖਦੇ ਹੋ ਮਾਪਿਆਂ ਦੀ ਸੇਵਾ ਕਰੋ।" "ਸੇਵਾ" ਸ਼ਬਦ ਉਸਦੀ ਜ਼ਬਾਨ ਵਿਚੋਂ ਨਿਕਲਕੇ ਜਿਵੇਂ ਵੱਟੇ ਵਾਂਗ ਮੇਰੇ ਮੱਥੇ ਵਿਚ ਵੱਜਿਆ ਹੋਵੇ।...ਉਹ ਤਾਂ ਆਪਣੀ ਮਾਂ ਦੀ ਈਓ ਸੇਵਾ ਕਰੂ...।"

ਮੈਂ ਉਸਦੀ ਗੱਲ ਕੱਟਦਿਆਂ ਕਿਹਾ "ਤੂੰ ਭਲਾ ਖਾਣੀ ਕਿਉਂ ਨਹੀਂ ਛੱਡ ਦਿੰਦਾ...।"

ਉਸਨੇ ਇਕ ਲੰਬਾ ਹਉਕਾ ਭਰਕੇ ਕਿਹਾ "ਭਲਾ ਇਹ ਹੁਣ ਕਿਮੇ ਛੁੱਟ ਸਕਦੀ ਆ ਜੀ, ਇਹ ਤਾਂ ਹੁਣ ਹੱਡਾਂ ਵਿਚ ਰਚ ਗਈ।" ਉਹ ਫਿਰ ਕਿੰਨਾ ਚਿਰ ਚੁੱਪ ਰਿਹਾ ਤੇ ਮੇਰੀਆਂ ਨਜ਼ਰਾਂ, ਉਸਦੇ ਸੁੱਕੇ ਕਾਲੇ ਚਿਹਰੇ ਉਤੇ ਟਿੱਕੀਆਂ ਰਹੀਆਂ।

ਫਿਰ ਭੀਰੇ ਦਾ ਬਾਪੂ, ਦੂਰ ਸਾਹਮਣੇ ਇਕ ਪੱਕੇ ਚੁਬਾਰੇ ਵੱਲ ਘੂਰੀ ਵੱਟ ਕੇ ਦੇਖਣ ਲੱਗਿਆ ਤੇ ਫਿਰ ਹੌਲੀ ਹੌਲੀ ਜਿਵੇਂ ਆਪਣੇ ਆਪ ਨੂੰ ਕਹਿ ਰਹਿਆ ਹੋਵੇ "ਉਸ ਵਰ੍ਹੇ ਉਹਨਾਂ ਨਾਲ ਰਲਿਆ ਹੋਇਆ ਤੀ, ਬਹੁਤਾ ਕੰਮ ਲੈਣ ਦੇ ਮਾਰੇ ਭੋਰਾ ਦੇ ਦਿੰਦੇ ਤੀ।" ਉਸ ਨੇ ਫਿਰ ਘੂਰੀ ਵੱਟਕੇ ਚੁਬਾਰੇ ਵੱਲ ਦੇਖਿਆ।

ਮੇਰੇ ਮੂੰਹੋਂ ਅਚੇਤ ਹੀ ਨਿਕਲ ਗਿਆ "ਕਾਸ਼! ਜੇ ਤੂੰ ਇਹ ਘੂਰੀ ਉਦੋਂ ਹੀ ਵੱਟਦਾ, ਤਾਂ ਤੈਨੂੰ ਆਹ ਦਿਨ ਨਾ ਦੇਖਣੇ ਪੈਂਦੇ।"

ਪਿੰਡ : ਡਾਕ: ਕੁਹਾੜਾ
ਚੰਡੀਗੜ੍ਹ ਰੋਡ, (ਲੁਧਿਆਣਾ)

# ਸਾਹਿਤ ਸਰਗਰਮੀਆਂ

—ਅਨੁਭਵੀ

ਇਸ ਵਾਰੀ ਸਾਡੇ ਧਿਆਨ ਵਿਚ ਪ੍ਰੋਫੈਸਰ ਕੁਲਦੀਪ ਕਲਪਨਾ ਅਤੇ ਸ੍ਰੀਮਤੀ ਸ਼ਰਨ ਮੱਕੜ ਦੀਆਂ ਪੁਸਤਕਾਂ ਦੇ ਰਲੀਜ਼ ਸਮਾਰੋਹਾਂ ਅਤੇ ਡਾ: ਸ਼ਹਿਰਯਾਰ ਨੂੰ ਪੀਐਚ. ਡੀ. ਦੀ ਡਿਗਰੀ ਮਿਲਣ ਉਪਰੰਤ ਗੁਰੂ ਨਾਨਕ ਦੇਵ ਯੂਨੀਵਰਸਟੀ ਦੇ ਪੰਜਾਬੀ ਅਧਿਐਨ ਸਕੂਲ ਵਲੋਂ ਸਨਮਾਨ ਵਿਚ ਕੀਤੇ ਗਏ ਸਮਾਗਮ ਤੋਂ ਇਲਾਵਾ ਨਵਚੇਤਨ ਸਾਹਿਤ ਸਭਾ ਭੋਗਪੁਰ ਵਲੋਂ ਉਥੇ ਕਹਾਣੀਕਾਰ ਪ੍ਰੇਮ ਗੋਰਖੀ ਦੇ ਸਨਮਾਨ ਵਿਚ ਕੀਤਾ ਗਿਆ ਸਮਾਗਮ ਅਤੇ ਕਹਾਣੀ ਗੋਸ਼ਟੀ ਵੀ ਹੈ, ਉਥੇ ਕਹਾਣੀਕਾਰ ਅਤੇ ਨਾਵਲਕਾਰ ਸੁਖਬੀਰ ਵਲੋਂ ਢੁਡੀਕੇ ਟਰਸਟ ਵਲੋਂ ਦਿਤੇ ਗਏ ਸਨਮਾਨ ਦਾ ਠੁਕਰਾਏ ਜਾਣਾ, ਕੇਂਦਰੀ ਲੇਖਕ ਸਭਾ ਦੀਆਂ ਸਰਗਰਮੀਆਂ, ਅਤੇ ਭਾਸ਼ਾ ਵਿਭਾਗ ਦੀ ਅਲੋਚਨਾ ਗੋਸ਼ਟੀ ਵੀ —।

ਗੁਰੂ ਨਾਨਕ ਦੇਵ ਯੂਨੀਵਰਸਟੀ ਦੇ ਪੰਜਾਬੀ ਅਧਿਐਨ ਸਕੂਲ ਵਲੋਂ ਪਿਛਲੇ ਡੇਢ ਮਹੀਨੇ ਵਿਚ ਹੀ ਤਿੰਨ ਸਮਾਗਮ ਆਯੋਜਤ ਕੀਤੇ ਗਏ। ਪ੍ਰੋ: ਕੁਲਦੀਪ ਕਲਪਨਾ ਅਤੇ ਸ੍ਰੀਮਤੀ ਸ਼ਰਨ ਮੱਕੜ ਦੀਆਂ ਪੁਸਤਕਾਂ ਭਾਵੇਂ ਪਹਿਲਾਂ ਸਾਹਿਤਕਾਰਾਂ-ਪਾਠਕਾਂ ਕੋਲ ਪਹੁੰਚ ਚੁਕੀਆਂ ਸਨ, ਪਰ ਫੇਰ ਵੀ ਇਨ੍ਹਾਂ ਨੂੰ ਰਸਮੀਂ ਤੌਰ ਤੇ ਰਲੀਜ਼ ਕਰਨ ਦਾ ਕਾਰਜ ਇਥੇ ਸਮਾਗਮ ਕਰਕੇ ਨੇਪਰੇ ਚਾੜ੍ਹਿਆ ਗਿਆ— ਧਿਆਨ ਦੀ ਮੰਗ ਕਰਨ ਵਾਲੀ ਗੱਲ ਏਨੀ ਹੈ ਕਿ ਇਹਨਾਂ ਸਮਾਗਮਾਂ ਨੇ ਸਾਹਿਤਕਾਰਾਂ ਦੀਆਂ ਸਮਸਿਆਵਾਂ ਵਲ ਕਿਸੇ ਯੂਨੀਵਰਸਟੀ ਵਲੋਂ ਧਿਆਨ ਦੇਣਾ ਸ਼ੁਰੂ ਕੀਤਾ ਗਿਆ ਹੈ— ਹੁਣ ਤੱਕ ਵਰਸਟੀਆਂ ਦੇ ਪੰਜਾਬੀ ਵਿਭਾਗਾਂ ਵਿਚ ਇਸਤਰ੍ਹਾਂ ਦੇ ਸਮਾਰੋਹ ਘਟ ਹੋਏ ਹਨ ਜਿਹੜੇ ਆਪਣੀ ਦਿਖ ਵਜੋਂ ਵੀ ਸਾਧਾਰਣ ਹੋਣ ਅਤੇ ਕੇਂਦਰ ਵੀ ਨਵੇਂ ਸਾਹਿਤਕਾਰਾਂ ਦੁਆਲੇ ਹੀ ਹੋਣ। —ਪ੍ਰੋ: ਕੁਲਦੀਪ ਕਲਪਨਾ ਦੀ ਪੁਸਤਕ 'ਜਗਦੇ ਬੁਝਦੇ ਜਜ਼ੀਰੇ' ਉਤੇ ਡਾ: ਸਤਿੰਦਰ ਸਿੰਘ ਅਤੇ ਡਾ: ਸੁਤਿੰਦਰ ਸਿੰਘ ਨੂਰ ਵਲੋਂ ਪਰਚੇ ਪੜ੍ਹ ਗਏ ਜਿਨ੍ਹਾਂ ਉਤੇ ਗਹਿਰੀ ਗੰਭੀਰ ਚਰਚਾ ਹੋਈ ਅਤੇ ਬਾਅਦ ਵਿਚ ਕਵੀ ਦਰਬਾਰ ਹੋਇਆ ਜਿਸ ਵਿਚ ਸੁਰਜੀਤ ਪਾਤਰ, ਬਚਨਜੀਤ, ਸੋਹਿੰਦਰਬੀਰ, ਸਬਿੰਦਰਜੀਤ ਸਾਗਰ, ਰਾਵਿੰਦਰਬਾਠ, ਸ਼ਰਨ ਮਕੜ, ਅਤੇ ਜਤਿੰਦਰ ਜੌਲੀ ਆਦਿ ਕਵੀਆਂ ਨੇ ਹਿੱਸਾ ਲਿਆ। ਇਸੇ ਤਰ੍ਹਾਂ ਸ੍ਰੀ ਸੰਤੋਖ ਸਿੰਘ ਸ਼ਹਿਰਯਾਰ ਨੂੰ ਇਸੇ ਸਾਲ ਮਿਲੀ ਪੀਐਚ. ਡੀ. ਦੀ ਡਿਗਰੀ ਉਤੇ 'ਪੰਜਾਬੀ ਅਧਿਐਨ ਸਕੂਲ' ਵਲੋਂ ਸਨਮਾਨ ਸਮਾਗਮ ਕੀਤਾ ਗਿਆ। ਸ਼ਹਿਰਯਾਰ ਦੀਆਂ ਘਾਲਨਾਵਾਂ ਦਾ ਚਰਚਾ ਕਰਨ ਉਤੇ ਜਸ਼ਨੇ-ਮਹਿਫਲ ਦਾ ਦੌਰ ਚਲਿਆ ਅਤੇ ਸ਼ਾਨਦਾਰ ਕਵੀ ਦਰਬਾਰ ਹੋਇਆ—ਇਹਨਾਂ ਤਿੰਨਾਂ ਹੀ ਸਮਾਗਮਾਂ ਦੀ ਪ੍ਰਧਾਨਗੀ ਅਧਿਅਨ ਸਕੂਲ ਦੇ ਮੁਖੀ ਡਾਕਟਰ ਕਰਨੈਲ ਸਿੰਘ ਥਿੰਦ ਨੇ ਕੀਤੀ। ਵਰਸਟੀ ਵਿਚ ਅਜਿਹੇ ਸਮਾਗਮਾਂ ਦੀ ਪਿਰਤ ਵੀ ਇਨ੍ਹਾਂ ਦੇ ਇਸ ਵਿਭਾਗ ਦੇ ਮੁਖੀ ਬਣਨ ਉਪਰੰਤ ਹੀ ਉਹਨਾਂ ਦੇ ਉਦਮ ਨਾਲ ਹੀ ਪੈਣੀ ਸ਼ੁਰੂ ਹੋਈ ਹੈ।

ਨਵਚੇਤਨ ਸਾਹਿਤ ਸਭਾ ਭੋਗਪੁਰ ਵਲੋਂ ਪ੍ਰੇਮ ਗੋਰਖੀ ਦੇ ਸਨਮਾਨ ਵਿਚ ਕੀਤੇ ਗਏ ਸਮਾਗਮ ਸਮੇਂ ਕਰਾਇਆ ਗਿਆ ਕਹਾਣੀ ਦਰਬਾਰ ਅਤੇ ਅਤੇ ਗੋਸ਼ਟੀ ਇਸ ਕਰਕੇ ਚਰਚਾ ਗੋਚਰੇ ਹਨ ਕਿ ਪੜ੍ਹੀਆਂ ਗਈਆਂ ਕਹਾਣੀਆਂ ਉਤੇ ਪ੍ਰਧਾਨਗੀ ਭਾਸ਼ਣ ਤੋਂ ਬਿਨਾਂ ਨਾ ਤਾਂ ਕੋਈ ਹੋਰ ਵਿਚਾਰ ਵਟਾਂਦਰਾ ਹੋਣ ਦਿਤਾ ਗਿਆ ਅਤੇ ਨਾ ਹੀ 'ਨਿੱਕੀ ਕਹਾਣੀ ਦੇ ਜਗਤ' ਉਤੇ ਰਣਜੀਤ ਮਾਧੋਪੁਰੀ ਵਲੋਂ ਪੜ੍ਹਿਆਂ ਗਿਆ ਪਰਚਾ ਹੀ ਕਿਤੇ ਵਿਵਾਦ ਉਪਰੰਤ ਵਿਚਾਰ ਦੇ ਕਿਸੇ ਬਿੰਦੂ ਉਤੇ ਅਪੜ ਸਕਿਆ। ਸਮਾਗਮ ਦੀ ਪ੍ਰਧਾਨਗੀ ਡਾਕਟਰ ਕਰਮਜੀਤ ਸਿੰਘ ਨੇ ਕੀਤੀ ਅਤੇ ਕਹਾਣੀਆਂ ਪ੍ਰੇਮ ਗੋਰਖੀ ਮਿਸਰਦੀਪ ਭਾਟੀਆ, ਅਮਰਜੀਤ ਦਰਦੀ, ਪੰਮੀ ਦਿਵੇਦੀ ਅਤੇ ਦਿਲਬਾਗ ਸਿੰਘ ਨੇ ਪੜ੍ਹੀਆਂ। ਹਾਲ ਇਹ ਹੋਇਆ ਕਿ ਕਹਾਣੀ ਦਰਬਾਰ ਦੇ ਸ਼ੁਰੂ ਵਿਚ ਹੀ ਪ੍ਰੇਮ ਗੋਰਖੀ ਵਲੋਂ ਪੜ੍ਹੀ ਕਹਾਣੀ 'ਛੋਟੀਆਂ ਛੋਟੀਆਂ ਕੰਧਾਂ' ਦਾ ਪ੍ਰਭਾਵ ਵੀ ਬਾਅਦ ਦੀਆਂ ਕਹਾਣੀਆਂ ਦੀ ਦਗੜ ਦਗੜ ਦੀ ਧੂੜ ਵਿਚ ਰੁਲ ਗਿਆ ਪ੍ਰਤੀਤ ਹੋਇਆ—ਇਸ ਪ੍ਰਭਾਵ ਉਤੋਂ ਧੂੜ ਝਾੜਨ ਦਾ ਕੰਮ ਬਾਅਦ ਦੀ ਬਹਿਸ ਵਿਚ ਹੋਣਾ ਸੀ ਜਿਸ ਨੂੰ ਸਮੇਂ ਦੀ ਘਾਟ ਨੇ ਚੁਪ ਚਾਪ ਨਿਗਲ ਲਿਆ। ਰਣਜੀਤ ਮਾਧੋਪੁਰੀ ਨੇ ਨਿੱਕੀ ਕਹਾਣੀ ਅਤੇ ਲੰਮੀ ਕਹਾਣੀ ਦੇ ਫ਼ਰਕ ਨੂੰ ਸਾਧਾਰਨ ਮਨੁੱਖ ਅਤੇ ਵਿਸ਼ੇਸ਼ ਮਨੁੱਖ ਦੇ ਸੰਕੇਤਕ ਅਤੇ ਵਿਆਖਿਆ-ਮਈ ਚਿਤਰਨ ਤੱਕ ਸੀਮਤ

ਕਰਨ ਦੇ ਡਾਕਟਰ ਹਰਭਜਨ ਸਿੰਘ ਦੇ ਮੁਢਲੇ ਸੰਕਲਪ ਨੂੰ ਅੰਤਮ ਸਮਝ ਕੇ ਆਪਣੇ ਪਰਚੇ ਦਾ ਕੰਮ ਸਾਰਨਾ ਚਾਹਿਆ। ਪਰ ਪੈਰ ਉਤੇ ਹੀ ਫੜੇ ਜਾਣ ਕਾਰਣ ਉਸਦੀ ਸਥਿਤੀ ਤਰਸਯੋਗ ਬਣ ਗਈ—ਕਿਉਂਕਿ ਉਹਦਾ ਪਰਚਾ ਵਿਸ਼ਾਲ ਅਧਿਐਨ ਦੀ ਉਪਜ ਦੀ ਥਾਂ ਡਾਕਟਰ ਹਰਭਜਨ ਸਿੰਘ ਦੇ ਇਕ ਨਿਬੰਧ ਦੇ ਪਾਠ ਉਤੇ ਸਿੱਧਾ ਆਧਾਰਤ ਸੀ (ਜਿਸ ਨੂੰ ਡਾਕਟਰ ਕਰਮਜੀਤ ਸਿੰਘ ਨੇ ਜਿਉਂ ਦਾ ਤਿਉਂ ਹੀ ਆਖ ਦਿਤਾ)ਇਸ ਕਰਕੇ ਉਹ ਸਵਾਲਾਂ ਦੀ ਬਛਾੜ ਹੇਠ ਬੁਰੀ ਤਰ੍ਹਾਂ ਦਬਿਆ ਗਿਆ—ਉਸ ਨੂੰ ਵਿਚੋਂ ਕੱਢਣਾ ਸਾਰੀ ਸਭਾ ਲਈ ਵੀ ਅਤੇ ਬਹਿਸਕਾਰਾਂ ਲਈ ਵੀ ਸਮਸਿਆ ਬਣ ਗਿਆ ਤਾਂ ਇਕ ਦਮ 'ਚਲੋ ਛਡੋ-ਚਲੋ ਛਡੋ' ਹੋ ਗਈ—ਇਸ ਸਮਾਗਮ ਨੇ ਘਟੋ-ਘਟ ਇਕ ਗੱਲ ਸਭਾ ਨੂੰ ਜ਼ਰੂਰ ਸਿਖਾ ਦਿਤੀ ਹੋਣੀ ਹੈ ਕਿ ਪਰਚਾ ਲਿਖਾਉਣ ਲਈ ਉਨ੍ਹਾਂ ਦੀ ਚੋਣ ਜੇਕਰ ਗਲਤ ਨਹੀਂ ਤਾਂ ਨੁਕਸਦਾਰ ਜ਼ਰੂਰ ਹੈ। ਬਹਿਸ ਵਿਚ ਹਿੱਸਾ ਲੈਣ ਵਾਲਿਆਂ ਵਿਚ ਪ੍ਰੋਫੈਸਰ ਅਵਤਾਰ ਜੌੜਾ, ਪ੍ਰੋ: ਹਰਜਿੰਦਰ ਅਟਵਾਲ: ਪ੍ਰੋ: ਕਲੋਟੀ, ਪ੍ਰੋ: ਬਲਦੇਵ ਬੱਲੀ, ਪ੍ਰੋ: ਦੀਦਾਰ, ਡਾਕਟਰ ਕਰਮਜੀਤ ਸਿੰਘ ਅਤੇ ਲਖਵਿੰਦਰ ਜੌਹਲ ਸ਼ਾਮਲ ਸਨ।

ਸੁਖਬੀਰ ਵਲੋਂ ਢੁਡੀਕੇ ਟਰਸਟ ਦਾ ਇਨਾਮ ਠੁਕਰਾਏ ਜਾਣ ਸੰਬੰਧੀ ਅਖਬਾਰਾਂ ਵਿਚ ਛਪੇ ਬਿਆਨ ਉਤੇ ਟਰਸਟ ਵਲੋਂ ਦਿਤੇ ਜਾਂਦੇ ਇਨਾਮਾਂ ਦੇ ਅਗੜ-ਪਿਛੜ ਬਾਰੇ ਕੋਈ ਚਰਚਾ ਨਾ ਵੀ ਕਰੀਏ ਤਾਂ ਵੀ ਏਨੀ ਗੱਲ ਜ਼ਰੂਰ ਕਹਿਣੀ ਬਣਦੀ ਹੈ ਕਿ ਇਸ ਘਟਨਾ ਦੇ ਪੰਜਾਬੀ ਵਿਚ ਜੰਗੀ ਪਧੱਰ ਉਤੇ ਸ਼ੁਰੂ ਹੋਈ ਸਨਮਾਨ-ਰੀਤੀ ਨੂੰ ਝੰਜੋੜ ਦਿੱਤਾ ਹੈ। —ਪੰਜਾਬੀ ਸਾਹਿਤ ਜਗਤ ਦੀ ਹਾਲਤ ਕੀ ਹੈ? ਹਰ ਗਰੁਪ ਥੋੜਾ ਬਹੁਤ ਫੰਡ ਇੱਕਠਾ ਕਰ-ਕਰਾ ਕੇ 'ਆਪਣੇ ਆਪਣੇ' ਸਾਹਿਤਕਾਰਾਂ ਨੂੰ ਸਨਮਾਨਣ ਦੇ ਰਵ੍ਹੇਵੇਂ ਵਿਚ ਗਲਤਾਨ ਹੈ—ਚੋਣ ਕਾਰਜ ਜਾਂ ਗਰੁਪ-ਮੁਖ ਹੈ ਜਾਂ ਸਾਹਿਤ-ਬਾਹਰੇ ਹੋਰੂ ਲਾਭਾਂ-ਮੁੱਖ। ਅਜਿਹੀ ਸਥਿਤੀ ਵਿਚ ਸੁਖਬੀਰ ਦਾ ਇਹ ਫੈਸਲਾ ਕਿੰਨਾ ਕੁ ਸਾਕਾਰ ਸਿੱਧ ਹੋਵੇਗਾ ਇਹ ਤਾਂ ਇਨਾਮ ਟਰਸਟਾਂ ਦੇ ਸੰਚਾਲਕਾਂ ਅਤੇ ਇਨਾਮ ਪ੍ਰਾਪਤ ਕਰਨ ਵਾਲੇ ਸਾਹਿਤਕਾਰਾਂ ਦੇ ਮਥੇ ਦੀਆਂ ਤਿਊੜੀਆਂ ਉਤੇ ਹੀ ਨਿਰਭਰ ਕਰਦਾ ਹੈ। ਸੋਚਾਂ ਦੇ ਘੋੜੇ ਸ਼ਾਇਦ ਆਪਣੀ ਮੁਹਾਰ ਕੁਝ ਬਦਲ ਹੀ ਲੈਣ।

ਭਾਸ਼ਾ ਵਿਭਾਗ ਪੰਜਾਬ ਵਲੋਂ ਪੰਜਾਬੀ ਆਲੋਚਨਾ ਉਤੇ ਕਰਾਈ ਗਈ ਜਲੰਧਰ ਗੋਸ਼ਟੀ ਬੀਤੇ ਕਈ ਮਹੀਨਿਆਂ ਤੋਂ ਸਾਹਿਤ ਜਗਤ ਵਿਚ ਵਰਤੇ ਠੰਢ ਠਰਮ੍ਹੇ ਨੂੰ ਇਕ ਦਮ ਤੋੜ ਗਈ ਭਾਵੇਂ ਕਿ ਇਸ ਵਿਚ ਡਾ: ਕੁਲਬੀਰ ਸਿੰਘ ਕਾਂਗ ਵਲੋਂ ਪੜ੍ਹਿਆ ਗਿਆ ਪਰਚਾ ਵੀ ਅਤੇ ਇਸ ਉੱਪਰ ਹੋਈ ਬਹਿਸ ਵੀ ਕਿਸੇ ਸਾਰਥਿਕ ਨੁਕਤੇ ਨੂੰ ਉਜਾਗਰ ਕਰਨ ਵਿਚ ਨਾਕਾਮ ਰਹੇ ਹਨ। ਪਰ ਫੇਰ ਵੀ ਏਨੀ ਕੁ ਗਰਮਾ ਗਰਮੀ ਪੰਜਾਬੀ ਸਾਹਿਤਕਾਰੀ ਲਈ ਜ਼ਰੂਰੀ ਹੀ ਹੈ—ਗੋਸ਼ਟੀ ਦੇ ਪ੍ਰਧਾਨ ਡਾਕਟਰ ਰੌਸ਼ਨ ਲਾਲ ਅਹੂਜਾ ਵਲੋਂ ਇਸ ਰਾਮ ਰੌਲੇ ਵਿਚਕਾਰ ਹੀ ਭਾਸ਼ਨ ਛਡ ਕੇ ਬਹਿ ਜਾਣਾ ਇਸ ਵਿਚ ਸ਼ਾਮਲ ਹੋਣ ਵਾਲੇ ਬਹਿਸਕਾਰਾਂ ਲਈ ਚੰਗੀ ਗੱਲ ਨਹੀਂ ਸੀ ਉਨ੍ਹਾਂ ਨੂੰ ਘਟੋ ਘਟ ਪ੍ਰਧਾਨ ਦਾ ਖਿਆਲ ਜ਼ਰੂਰ ਰਖਣਾ ਚਾਹੀਦਾ ਸੀ ਅਤੇ ਬਹਿਸ ਭਾਵੇਂ ਕਿੰਨੀ ਵੀ ਕੌੜੀ ਕਿਉਂ ਨਾ ਹੋ ਜਾਏ। ਗੋਸ਼ਟੀ ਦਾ ਇਹ ਅਕੀਦਾ ਹੈ ਕਿਪ੍ਰਧਾਨਗੀ ਮੰਡਲ ਦੀਆਂ ਹਦਾਇਤਾਂ ਦਾ ਪਾਸ ਜ਼ਰੂਰ ਰਖਿਆ ਜਾਣਾ ਚਾਹੀਦਾ ਹੈ ਪਰ ਇਥੇ ਅਜੇਹਾ ਨਹੀਂ ਹੋਇਆ......ਗਹੁ ਨਾਲ ਦੇਖਣ ਤੋਂ ਬਾਦ ਇਹ ਕਹਿਣਾ ਬਣਦਾ ਹੈ ਕਿ ਭਾਸ਼ਾ ਵਿਭਾਗ ਜਾਂ ਤਾਂ ਪਰਚਾ ਅਜੇਹੇ ਲੇਖਕ ਤੋਂ ਲਿਖਾਵੇ ਜਿਹੜਾ ਦੂਜਿਆਂ ਦੀਆਂ ਪੱਗਾਂ ਨਾ ਲਾਹਵੇ। ਜੇ ਲਿਖਵਾਵੇ ਤਾਂ ਉਸ ਦੀ ਜ਼ੁਮੇਵਾਰੀ ਕਬੂਲ ਕਰੇ ਤੇ ਲੇਖਕ ਨੂੰ ਸਟੇਜ ਤੇ ਠਿਠ ਨਾ ਕਰੇ। ਕਾਂਗ ਦੀ ਮੁਖਾਲਫਤ ਵਿਚ ਵੀ ਸਭ ਅਸੂਲ ਛਿਕੇ ਟੰਗੇ ਗਏ। ਅਤੇ ਸਟੇਜ ਪ੍ਰਸਪਰ ਕਿੜਾਂ ਕਢਣ ਲਈ ਵਰਤੀ ਗਈ।

ਅਕਤੂਬਰ ਦੇ ਅਖੀਰ ਵਿਚ ਹੋ ਰਹੀ ਕੇਂਦਰੀ ਪੰਜਾਬੀ ਲੇਖਕ ਸਭਾ ਦੀ ਸਿਲਵਰ ਜੁਬਲੀ ਕਾਨਫਰੰਸ ਦੀਆਂ ਤਿਆਰੀਆਂ ਜ਼ੋਰਾਂ ਸ਼ੋਰਾਂ ਨਾਲ ਜਾਰੀ ਹਨ। ਸ੍ਰੀ ਪਰਮਜੀਤ ਸਿੰਘ ਬਾਵਾ ਦੀ ਪ੍ਰਧਾਨਗੀ ਹੇਠ ਸੁਆਗਤੀ ਕਮੇਟੀ ਦਾ ਗਠਨ ਕੀਤਾ ਜਾ ਚੁੱਕਾ ਹੈ ਅਤੇ ਫੰਡ ਮੁਹਿੰਮ ਆਪਣੀਆਂ ਸਿਖਰਾਂ ਉਤੇ ਹੈ। ਫੰਡ ਮੁਹਿੰਮ ਦਾ ਉਦਘਾਟਨ ਸੁਆਗਤੀ ਕਮੇਟੀ ਦੇ ਪ੍ਰਧਾਨ ਸ: ਬਾਵਾ ਵਲੋਂ 5000 ਰੁਪਇਆ ਫੰਡ ਦੇ ਕੇ ਕੀਤਾ ਗਿਆ। ਭਾਸ਼ਾ ਵਿਭਾਗ ਪੰਜਾਬ ਅਤੇ ਪੰਜਾਬੀ ਸਾਹਿਤ ਅਕਾਦਮੀ ਵਲੋਂ ਵੀ ਕਾਨਫਰੰਸ ਦੀ ਸਫਲਤਾ ਲਈ ਕਰਮਵਾਰ ਸਾਢੇ ਸੱਤ ਅਤੇ ਪੰਜ ਹਜ਼ਾਰ ਰੁਪਿਆ ਫੰਡ ਦੇਣ ਦਾ ਐਲਾਨ ਕੀਤਾ ਜਾ ਚੁਕਿਆ ਹੈ—ਮੁਖ ਮੰਤਰੀ ਸ੍ਰੀ ਦਰਬਾਰਾ ਸਿੰਘ ਵਲੋਂ ਕਾਨਫਰੰਸ ਦਾ ਉਦਘਾਟਨ ਕਰਨਾ ਸਵੀਕਾਰ ਕਰ ਲੈਣ ਦੀ ਖਬਰ ਵੀ ਕੰਨੀ ਪਈ ਹੈ। ●

# ਹਜ਼ਾਰੀ ਬਾਗ ਯਾਤਰਾ

—ਜਗਦੀਸ਼ ਸਿੰਘ

ਸੂਬਾ ਸਾਹਿਬ ਸਿੰਘ ਦਾ ਨਾਮ ਨਾਮਧਾਰੀ ਇਤਿਹਾਸ ਵਿਚ ਬਹੁਤ ਵਿਸ਼ੇਸ਼ ਅਸਥਾਨ ਰਖਦਾ ਹੈ। ਦੋ ਸਾਲ ਪਹਿਲਾਂ ਉਹਨਾਂ ਦੀ ਸ਼ਹੀਦੀ ਸ਼ਤਾਬਦੀ ਮਨਾਈ ਗਈ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਬਹੁਤ ਵਿਸ਼ਵਾਸ ਪਾਤਰ ਅਤੇ ਸਕ੍ਰਿਆ ਸੂਬੇ ਸਨ। ਬਿਹਾਰ ਪ੍ਰਦੇਸ਼ ਦੇ ਪ੍ਰਮੁਖ ਅਸਥਾਨ ਹਜ਼ਾਰੀ ਬਾਗ ਵਿਖੇ ਯੂਰਪੀਨ ਪੈਨੀਟੇਨਸ਼ਨਰੀ ਵਿਖੇ ਉਹਨਾਂ ਨੂੰ ਅੰਤਮ ਦਿਨਾਂ ਵਿਚ ਕੈਦ ਰਖਿਆ ਗਿਆ ਅਤੇ ਇਥੇ ਹੀ ਕੈਦ ਵਿਚ ਉਹ ੧੦ ਜੂਨ ੧੮੭੯ ਨੂੰ ਅਕਾਲ ਚਲਾਣਾ ਕਰ ਗਏ। ਇਹਨਾਂ ਦੇ ਇਸ ਸ਼ਹੀਦੀ ਦਿਵਸ ਬਾਰੇ ਗਿਆਨ ਵਰਤਮਾਨ ਸਮੇਂ ਵਿਚ ਹੀ ਸਰਕਾਰੀ ਰਿਕਾਰਡਾਂ ਤੋਂ ਹੋਇਆ ਹੈ ਅਤੇ ਉਥੇ ਹਰ ਸਾਲ ਇਕ ਸ਼ਹੀਦੀ ਸਮਾਗਮ ਕੀਤਾ ਜਾਂਦਾ ਹੈ।

ਇਸ ਵਾਰ ਵੀ ਇਹ ਦਿਨ ਹਜ਼ਾਰੀ ਬਾਗ ਵਿਚ ਮਨਾਇਆ ਗਿਆ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਹਜ਼ੂਰੀ ਜੱਥੇ ਸਮੇਤ ਡਾਲਟਨ ਗੰਜ, ਗੜ੍ਹਵਾ ਆਦਿਕ ਥਾਵਾਂ ਤੇ ਵਿਚਰਦੇ ਹਜ਼ਾਰੀ ਬਾਗ ਪਹੁੰਚੇ। ਇਕ ਵਿਸ਼ੇਸ਼ ਗੱਲ ਇਹ ਸੀ ਕਿ ਹਜ਼ਾਰੀ ਬਾਗ ਵਿਚ ਇਕ ਵਿਸ਼ਾਲ ਜਗਹ ਖਰੀਦ ਕੇ ਉਸ ਵਿਚ ਇਹ ਸਮਾਗਮ ਕੀਤਾ ਗਿਆ ਸੀ। ਇਸ ਤੋਂ ਪਹਿਲਾਂ ਸ਼ਹਿਰ ਵਿਚ ਇਕ ਹਾਲ ਕਿਰਾਏ ਤੇ ਲੈ ਕੇ ਇਹ ਸਮਾਗਮ ਕੀਤਾ ਜਾਂਦਾ ਹੁੰਦਾ ਸੀ।

੪ ਜੂਨ, ੧੯੮੧ ਨੂੰ ਰਮੇਸ਼ ਨਗਰ ਦਿੱਲੀ ਦੀ ਨਾਮਧਾਰੀ ਧਰਮਸਾਲਾ ਵਿਚ ਇਕ ਮੇਲਾ ਸੀ ਜਿਸ ਵਿਚ ਅਨੰਦ ਕਾਰਜ ਵੀ ਹੋਏ। ਇਸ ਸਮਾਗਮ ਤੇ ਕਾਫੀ ਭੀੜ ਸੀ। ਇਸੇ ਦਿਨ ਹੀ ਸਵੇਰੇ ਚਾਰ ਵਜੇ ਅਮ੍ਰਿਤਸਰ-ਟਾਟਾ ਐਕਸਪ੍ਰੈਸ ਤੇ ਇਕ ਜੱਥਾ ਡਾਲਟਨ ਗੰਜ ਵਾਸਤੇ ਚਲਾ ਗਿਆ ਸੀ। ਇਸ ਪਹਿਲੇ ਜੱਥੇ ਵਿਚ ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਦਾ ਰਾਗੀ ਜਥਾ, ਜਥੇਦਾਰ ਨਿਰੰਜਨ ਸਿੰਘ ਦਾ ਜੱਥਾ, ਸੂਬਾ ਸੇਵਾ ਸਿੰਘ ਜਗਾਧਰੀ,ਸੂਬਾ ਧਰਮ ਸਿੰਘ ਆਦਿਕ ਸਰੀਰ ਸ਼ਾਮਲ ਸਨ।

ਅਗਲੇ ਦਿਨ ਸਤਿਗੁਰੂ ਜੀ ਨੇ ਹਵਾਈ ਜਹਾਜ਼ ਰਾਹੀਂ ਪਟਨਾ ਤੋਂ ਹੋ ਕੇ ਰਾਂਚੀ ਪਹੁੰਚਣਾ ਸੀ ਅਤੇ ਅੱਗੋਂ ਕਾਰ ਰਾਹੀਂ ਡਾਲਟਨ ਗੰਜ ਪੁਜਣਾ ਸੀ।

੫ ਜੂਨ ਨੂੰ ਦੂਸਰੇ ਜਥੇ ਵਿਚ ਅਸੀਂ ਦਿਨੇ ੧੨ ਕੁ ਵਜੇ ਚੰਡੀਗੜ੍ਹ-ਰਾਂਚੀ ਐਕਸਪ੍ਰੈਸ ਤੇ ਨਵੀਂ ਦਿੱਲੀ ਸਟੇਸ਼ਨ ਤੋਂ ਡਾਲਟਨ ਗੰਜ ਵਾਸਤੇ ਚਲੇ। ਸਤਿਗੁਰੂ ਜੀ ਦੇ ਮਹਿਲ ਸ੍ਰੀ ਮਾਤਾ ਚੰਦ ਕੌਰ ਜੀ ਵੀ ਇਸੇ ਗੱਡੀ ਵਿਚ ਫਸਟ ਕਲਾਸ ਏਅਰ ਕੰਡੀਸ਼ਨਡ ਕੋਚ ਵਿਚ ਗਏ। ਥ੍ਰੀ ਟਾਇਰ ਦੇ ਡੱਬਿਆਂ ਵਿਚੋਂ ਇਕ ਵਿਚ ਸੰਤ ਤਰਸੇਮ ਸਿੰਘ ਨਿਜੀ ਸਕੱਤਰ, ਸੰਤ ਦਿਆਲ ਸਿੰਘ ਫਗਵਾੜਾ ਅਤੇ ਹੋਰ ਲਾਂਗਰੀ ਸਿੰਘ ਸਨ ਅਤੇ ਦੂਸਰੇ ਵਿਚ ਪੰਡਿਤ ਗੋਪਾਲ ਸਿੰਘ, ਬਲਦੇਵ ਸਿੰਘ (ਕਾਕੂ) ਤੇ ਲੇਖਕ ਸਨ। ਗਰਮੀ ਦਾ ਅਤਿ ਦਰਜੇ ਦਾ ਪ੍ਰਕੋਪ ਸੀ। ਅਸੀਂ ਝਜਰਾਂ ਪਾਣੀ ਦੀਆਂ ਭਰ ਲਈਆਂ ਹੋਈਆਂ ਸਨ ਅਤੇ ਸੋਧੀ ਸਿੰਘਾਂ ਨੇ ਖੂਹ ਦੇ ਜਲ ਦਾ ਆਪਣਾ ਸਟਾਕ ਕੀਤਾ ਹੋਇਆ ਸੀ। ਸਭ ਦੇ ਹੱਥਾਂ ਵਿਚ ਪੱਖੀਆਂ ਸਨ। ਡਾਲਟਨ-ਗੰਜ ਨਿਵਾਸੀ ਸੇਠ ਸੁਰਿੰਦਰ ਸਿੰਘ ਅਤੇ ਹੋਰ ਸੁਆਰੀਆਂ ਵੀ ਇਸੇ ਗੱਡੀ ਵਿਚ ਹੀ ਨਾਲ ਹੀ ਜਾ ਰਹੀਆਂ ਸਨ।

ਬਿਹਾਰ ਨੂੰ ਜਦੋਂ ਵੀ ਜਾਈਏ ਵਾਹਵਾ ਅਜੀਬ ਗੱਲਾਂ ਵਾਪਰਦੀਆਂ ਹਨ ਅਤੇ ਕਈ ਵਾਰ ਲੋਕ ਇਹਨਾਂ ਦੇ ਸੱਚ ਹੋਣ ਬਾਰੇ ਯਕੀਨ ਹੀ ਨਹੀਂ ਕਰਦੇ। ਇਕ ਵਾਰ ਮੈਂ ਡਾਲਟਨ ਗੰਜ ਤੋਂ ਸਵਾਰੀ ਗੱਡੀ ਤੇ ਬਨਾਰਸ ਆ ਰਿਹਾ ਸਾਂ ਕਿ ਅਗੇ ਹੀ ਜੂੰ-ਤੋਰ ਤੁਰਦੀ ਰੇਲ ਇਕ ਸਟੇਸ਼ਨ ਤੇ ਅਜਿਹੀ ਅੜ ਕੇ ਖਲੋਤੀ ਕਿ ਤੁਰਨ ਦਾ ਨਾਮ ਹੀ ਨਾ ਲਵੇ। ਕੋਈ ਘੰਟੇ ਕੁ ਬਾਅਦ ਗੱਡੀ ਚੋਂ ਉਤਰ ਕੇ ਪਾਣੀ ਆਦਿ ਪੀਤਾ ਤੇ ਸਰਸਰੀ ਤੌਰ ਤੇ ਸਟੇਸ਼ਨ ਮਾਸਟਰ ਦੇ ਦਫਤਰ ਸਾਹਮਣੇ ਖੜੇ ਬਾਬੂ ਨੂੰ ਪੁਛਿਆ ਕਿ ਭਾਈ ਸਾਹਿਬ ਗੱਡੀ ਕਦੋਂ ਚਲੇਗੀ। ਤਾਂ ਉਹ ਮੇਰੀ ਕਮੀਜ਼ ਨੂੰ ਲੱਗੀ ਬਾਲ ਪੈਨਸਲ ਵਲ ਵੇਖ ਕੇ ਕਹਿਣ ਲੱਗਾ। ਆਪ ਕੇ ਪਾਸ ਬਾਲ ਪੁਆਇੰਟ ਹੈ ਜ਼ਰਾ ਦੀਜੀਏ। ਸਿਗਨਲ ਖਰਾਬ ਹੋ ਗਿਆ ਹੈ। ਦੂਸਰੀ ਤਰਫ ਔਰ ਗਾੜੀ ਖੜੀ ਹੈ।

ਡਰਾਈਵਰ ਕਹਿਤਾ ਹੈ ਲਿਖ ਕਰ ਦੋ ਤਬ ਗਾੜੀ ਲਾਉਂਗਾ। ਯਹਾਂ ਕਿਸੀ ਕੇ ਪਾਸ ਬਾਲ ਪੈਨ ਨਹੀਂ ਹੈ। ਮੈਂ ਬਾਲ ਪੁਆਇੰਟ ਪੈਨਸਲ ਦਿੱਤੀ। ਉਸ ਨੇ ਕਾਰਬਨ ਰੱਖ ਕੇ ਆਰਡਰ ਲਿਖਿਆ। ਇਕ ਮੁੰਡਾ ਭਜਾਇਆ ਡਰਾਈਵਰ ਵੱਲ ਕਾਗਜ਼ ਦੇ ਕੇ। ਉਹ ਗੱਡੀ ਪਹਿਲਾਂ ਆਈ ਤੇ ਗਈ ਫੇਰ ਸਾਡੀ ਗੱਡੀ ਨੂੰ ਰਾਹ ਮਿਲਿਆ।

ਇਕ ਵਾਰ ਬਨਾਰਸ ਤੋਂ ਡਾਲਟਨ ਗੰਜ ਦਾ ਸਫਰ ਬੱਸ ਰਾਹੀਂ ਕੀਤਾ। ਪ੍ਰਾਈਵੇਟ ਬਸ ਯੂ. ਪੀ. ਤੋਂ ਬਿਹਾਰ ਗਈ। ਪਰ ਕੰਡਕਟਰ ਨੇ ਇਕ ਵੀ ਟਿਕਟ ਨਾ ਕੱਟਿਆ। ੨੦੦ ਮੀਲ ਦਾ ਸਫਰ ਹੋਵੇਗਾ। ਰਸਤੇ ਵਿਚ ਕਈ ਸਵਾਰੀ-ਆਂ ਉਤਰੀਆਂ ਤੇ ਚੜੀਆਂ।......

ਸਾਡੇ ਪਿਛਲੇ ਨੈਪਾਲ ਦੌਰੇ ਸਮੇਂ ਇਕ ਥਾਂ ਛੋਟੇ ਛੋਟੇ ਸਕੂਲ ਦੇ ਮੁੰਡਿਆਂ ਨੇ ਵਟਿਆਂ ਸੋਟਿਆਂ ਨਾਲ ਲੈਸ ਹੋ ਕੇ ਬਸ ਘੇਰ ਲਈ। ਸਾਰਾ ਟ੍ਰੈਫਿਕ ਰੁਕ ਗਿਆ। ਡਰਾਈਵਰ ਨੇ ਮਸਾਂ ਭੜਾਨੀ ਦੇ ਕੇ ਬਸ ਨੂੰ ਕੱਢਿਆ।

ਅਤੇ ਅੱਜ ਦੇ ਸਫਰ ਦੀ ਵਿਸ਼ੇਸ਼ ਗੱਲ ਇਹ ਸੀ ਕਿ ਜਦੋਂ ਪੰਡਿਤ ਜੀ ਤੇ ਮੈਂ ਘਰੋਂ ਆਂਦੇ ਪਰਛਾਦੇ ਛੱਕ ਰਹੇ ਸਾਂ ਤਾਂ ਰੌਲਾ ਪੈ ਗਿਆ ਕਿ ਸਾਡੇ ਵਾਲੇ ਰੇਲ ਡੱਬੇ ਨੂੰ ਅੱਗ ਲਗ ਗਈ ਹੈ। ਸਾਰੇ ਡੱਬੇ ਵਿਚ ਘਬਰਾਹਟ ਫੈਲ ਗਈ ਅਤੇ ਅਫਰਾ ਤਫਰੀ ਮਚ ਗਈ। ਪਰ ਅਸੀਂ ਅਡੋਲ ਲੰਗਰ ਛੱਕਦੇ ਰਹੇ। ਜਦੋਂ ਇਕ ਘਬਰਾਏ ਹੋਏ ਜੁਆਨ ਨੇ ਸਾਨੂੰ ਸੂਚਨਾ ਦਿਤੀ ਤਾਂ ਮੈਂ ਵਿਅੰਗ ਕਸਿਆ 'ਓਏ ਇਹ ਕੋਈ ਫਿਲਮ ਚਲ ਰਹੀ ਹੈ ਜੋ ਡੱਬੇ ਨੂੰ ਅੱਗ ਲਗ ਜਾਵੇ।' ਪਰ ਉਹ ਸੱਚਾ ਹੀ ਸੀ ਤੇ ਨਿਸਚਿਤ ਤੌਰ ਤੇ ਡੱਬੇ ਨੂੰ ਅੱਗ ਲਗ ਚੁਕੀ ਸੀ। ਉਸ ਨੂੰ ਕਿਹਾ ਜ਼ੰਜੀਰ ਖਿਚ। ਉਸ ਜ਼ੰਜੀਰ ਖਿਚੀ। ਗੱਡੀ ਨਾ ਰੁਕੀ। ਫਿਰ ਉਹ ਜ਼ੰਜੀਰ ਫੜ ਕੇ ਲਮਕ ਗਿਆ। ਜ਼ੰਜੀਰ ਦੀ ਮੁਠ ਸੰਗਲੀ ਨਾਲੋਂ ਟੁੱਟ ਕੇ ਉਹਦੇ ਹੱਥ ਆ ਗਈ ਪਰ ਗੱਡੀ ਨਹੀਂ ਰੁਕੀ। ਭਜਰਾਂ 'ਚੋਂ ਪਾਣੀ ਲੈ ਲੈ ਕੇ ਅੱਗ ਤੇ ਕਾਬੂ ਪਾ ਲਿਆ ਗਿਆ ਸੀ। ਗੜੀ ਤੇ ਅੱਗ ਤਾਂ ਮੌਜੂਦ ਸੀ ਪਰ ਟੂਟੀਆਂ ਤੇ ਟੱਟੀਆਂ ਵਿਚੋਂ ਪਾਣੀ ਗਾਇਬ ਸੀ ਅਤੇ ਨਾ ਹੀ ਬਿਜਲੀ ਸੀ। ਭਾਵੇਂ ਡੱਬਾ ਰੀਜ਼ਰਵ ਸੀ। ਪਰ ਸੁਆਰੀਆਂ ਨੂੰ ਆਉਣ ਜਾਣ ਦਾ ਕੋਈ ਰੋਕ ਨਹੀਂ ਸੀ।

ਅਗਲੇ ਦਿਨ ੬ ਜੂਨ ਨੂੰ ਫੇਰ ਡੱਬੇ ਨੂੰ ਅੱਗ ਲਗ ਗਈ। ਇਸ ਨੂੰ ਕੰਟੀਨ ਵਾਲੇ ਇਕ ਰੇਲ ਕਰਮਚਾਰੀ ਨੇ ਪਾਣੀ ਪਾ ਕੇ ਬੁਝਾਇਆ। ਦੋ ਡੱਬਿਆਂ ਨੂੰ ਜੋੜਨ ਵਾਸਤੇ ਜੋ ਰਸਤਾ ਬਣਾਇਆ ਹੁੰਦਾ ਹੈ ਉਸ ਪਲੇਟ ਫਾਰਮ ਥਲੇ ਗੰਦੇ ਨਮਦੇ, ਪੱਤੇ ਅਤੇ ਹੋਰ ਆਤਸ਼ਗੀਰ ਮਾਲ ਪਿਆ ਸੀ। ਇਸ ਨੂੰ ਆਪਣੇ ਆਪ ਵੀ ਅੱਗ ਲਗ ਸਕਦੀ ਹੈ ਪਰ ਫਿਰ ਵੀ ਇਸ ਕਾਰਜ ਵਾਸਤੇ ਬੀੜੀਆਂ ਦਾ ਕੋਈ ਘਾਟਾ ਨਹੀਂ ਹੁੰਦਾ। ਡੱਬਿਆਂ ਵਿਚਕਾਰ ਰਸਤੇ ਦੇ ਦੁਆਲੇ ਵਾਲਾ ਸਾਰਾ ਕਪੜਾ ਫੂਕਿਆ ਗਿਆ ਸੀ। ਜੇ ਕਿਤੇ ਮਿਟੀ ਦਾ ਤੇਲ ਜਾਂ ਪਟਰੋਲ ਸਪਿਰਟ ਆਦਿਕ ਹੋਰ ਵਸਤੂ ਵੀ ਲਾਗੇ ਹੁੰਦੀ ਤਾਂ 'ਬਰਨਿੰਗ ਟ੍ਰੇਨ' ਸਚੀਂ ਮੁਚੀਂ ਬਣ ਜਾਣੀ ਸੀ ਪਰ ਸ਼ੁਕਰ ਹੈ ਇਹ- ਅੱਜ ਭਜਰਾਂ ਦੇ ਪਾਣੀ ਦੀ ਹੀ ਮੁਥਾਜ ਸੀ।

ਬਾਰਾਂ ਵਜੇ ਗੱਡੀ ਡਾਲਟੰਨ ਗੰਜ ਪਹੁੰਚੀ ਸਟੇਸ਼ਨ ਤੇ ਸਿੱਖ ਮੁੰਡੇ ਯਾਤਰੀਆਂ ਨੂੰ ਸ਼ਰਬਤ ਪਿਲਾ ਰਹੇ ਸਨ। ਕਿਥੇ ਪੀਣ ਨੂੰ ਪਾਣੀ ਨਸੀਬ ਨਹੀਂ ਸੀ ਹੋ ਰਿਹਾ ਕਿਥੇ ਸ਼ਰਬਤ ਉਹ ਵੀ ਮੁਫਤ। ਜੀ...ਹਾਂ ਅੱਜ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ ਸੀ। ਕਿੰਨੀ ਦੂਰ ਜਾ ਕੇ ਵੀ ਸਿੰਘਾਂ ਨੇ ਰਵਾਇਤ ਨੂੰ ਪਾਲਿਆ ਸੀ।

ਸਟੇਸ਼ਨ ਤੇ ਡਾਲਟੰਨ ਗੰਜ ਵਾਲੀਆਂ ਕੁਝ ਸੰਗਤਾਂ ਸਾਡੇ ਨਾਲ ਹੀ ਉਤਰੀਆਂ ਸਨ ਪਰ ਅਗੋਂ ਲੈਣ ਵਾਸਤੇ ਕੋਈ ਨਾ ਆਇਆ। ਅਸਾਂ ਤਾਂ ਚਲੇ ਜਾਣਾ ਸੀ ਪਰ ਮਾਤਾ ਜੀ...?

ਸੇਠ ਬਲਵੰਤ ਸਿੰਘ ਜੀ ਦੀ ਕੋਠੀ ਪਹੁੰਚ ਕੇ ਪਤਾ ਲਗਾ ਕਿ ਸਭ ਸੰਗਤਾਂ ਸਤਿਗੁਰੂ ਜੀ ਨੂੰ ਲੈਣ ਵਾਸਤੇ ਰਾਂਚੀ ਗਈਆਂ ਹੋਈਆਂ ਸਨ। (ਰਾਂਚੀ ਇਥੋਂ ਸੱਤ ਘੰਟੇ ਦੂਰ ਸੀ) ਪਰ ਫਿਰ ਵੀ ਬੀਬੀਆਂ ਤਾਂ ਸਨ ਅਤੇ ਸਾਡਾ ਇਕ ਦਿਨ ਪਹਿਲਾਂ ਆਇਆ ਜੱਥਾ ? ਜਾਪਦਾ ਸੀ ਮਾਤਾ ਜੀ ਦੇ ਜਾਣ ਦਾ ਪ੍ਰੋਗਰਾਮ ਕਿਸੇ ਨੂੰ ਪਤਾ ਨਹੀਂ ਸੀ ਲੱਗ ਸਕਿਆ। ਮਾਤਾ ਜੀ ਦੇ ਅਚਾਨਕ ਡਾਲਟੰਨ ਗੰਜ ਪੁਜਣ ਦੀ ਖਬਰ ਨੇ ਬੀਬੀਆਂ ਵਿਚ ਇਕ ਹੁਲਾਸ ਦੀ ਰੌ ਛੇੜ ਦਿਤੀ।

ਅੱਜ ਸ਼ਾਮ ਦਾ ਦੀਵਾਨ ਨਾਮਧਾਰੀ ਧਰਮਸਾਲਾ ਵਿਚ ਲਗਾ। ਪਹਿਲਾਂ ਰਾਗੀਆਂ ਦਾ ਕੀਰਤਨ ਹੋਇਆ, ਫੇਰ ਪੰਡਤ ਗੋਪਾਲ ਸਿੰਘ ਜੀ ਦਾ ਦੀਵਾਨ ਸਜਿਆ। ਅੱਜ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਨਾਲ ਗੁਰੂ ਗੋਬਿੰਦ ਸਿੰਘ ਜੀ ਦਾ ਬਾਬਾ ਅਜਾਪਾਲ ਸਿੰਘ ਦੇ ਰੂਪ ਵਿਚ ਨਾਭੇ ਵਿਚ ਜੋਤੀ ਜੋਤ ਸਮਾਉਣ ਦਾ ਵੀ ਦਿਨ ਸੀ। ਪੰਡਤ ਜੀ ਨੇ ਦੋਹਾਂ ਵਿਸ਼ਿਆਂ ਤੇ ਆਪਣੇ ਲੈਕਚਰ ਰਾਹੀਂ ਰੋਸ਼ਨੀ ਪਾਈ।

ਦੀਵਾਨ ਦੀ ਸਮਾਪਤੀ ਤੇ ਜਦੋਂ ਵਾਪਸ ਡੇਰੇ ਗਏ ਤਾਂ ਸਤਿਗੁਰੂ ਜੀ ਵੀ ਆ ਗਏ। ਫੇਰ ਮੇਲਾ ਲਗ ਗਿਆ ਤੇ

ਗਹਿਮਾ ਗਹਿਮ ਹੋ ਗਈ। ਸਤਿਗੁਰੂ ਜੀ ਕੁਰਸੀ ਤੇ ਸਸ਼ੋਭਤ ਹੋ ਗਏ ਅਤੇ ਸਾਧ ਸੰਗਤ ਚਰਨਾਂ ਤੇ ਮਥਾ ਟੇਕ ਟੇਕ ਬਰਾਜਮਾਨ ਹੁੰਦੀ ਗਈ। ਕਿਸੇ ਦਾ ਹਾਲ ਪੁਛ ਕਿਸੇ ਨੂੰ ਮੁਸਕਰਾ ਕੇ ਸਤਿਗੁਰੂ ਜੀ ਖੁਸ਼ੀਆਂ ਬਖਸ਼ਦੇ ਰਹੇ। ਬਚਨ ਬਿਲਾਸਾਂ ਵੇਲੇ ਜਦੋਂ ਅਸਾਂ ਰਾਹ ਵਿਚ ਗੱਡੀ ਦੇ ਡੱਬੇ ਨੂੰ ਅੱਗ ਲਗਣ ਦੀ ਵਾਰਤਾ ਦੱਸੀ ਤਾਂ ਆਪ ਨੇ ਵਿਅੰਗ ਨਾਲ ਕਿਹਾ "ਅੱਛਾ ਤਾਂ ਤੁਸੀਂ ਰਾਹ ਵਿਚ ਲਾਉਂਦੇ ਬੁਝਾਉਂਦੇ ਆਏ ਹੋ।"

੬ ਜੂਨ ਐਤਵਾਰ :—ਅੱਜ ਡਾਲਟੰਨ ਗੰਜ ਦੇ ਪ੍ਰਸਿੱਧ ਸੂਬੇ ਦੀਵਾਨ ਸਿੰਘ ਜੀ ਨਮਿਤ ਮੇਲਾ ਸੀ ਉਹ ਕੁਝ ਸਮਾਂ ਪਹਿਲਾਂ ਚੜ੍ਹਾਈ ਕਰ ਗਏ ਸਨ। ਸੂਬਾ ਜੀ ਆਪਣੀ ਗੁਰਸਿਖੀ ਅਤੇ ਸੇਵਾ ਭਾਵਨਾ ਕਰਕੇ ਪ੍ਰਸਿੱਧ ਸਨ। ਗੁਰੂ ਘਰ ਵਿਚ ਉਹਨਾਂ ਦੀ ਘਾਲਣਾ ਦੀ ਬਹੁਤ ਕਦਰ ਸੀ। ਉਹਨਾਂ ਦੇ ਸ: ਸਪੁਤਰ ਗੁਰਬਚਨ ਸਿੰਘ ਦੀ ਬੇਨਤੀ ਤੇ ਅੱਜ ਦੇ ਦਿਨ ਵਾਸਤੇ ਸੂਬਾ ਜੀ ਨਮਿਤ ਮੇਲਾ ਸਤਿਗੁਰੂ ਜੀ ਵਲੋਂ ਪਰਵਾਨ ਹੋਇਆ ਸੀ।

ਸਵੇਰੇ ੭.੩੦ ਤੋਂ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਹੋਇਆ ਅਤੇ ਫੇਰ ਸਾਰਾ ਦਿਨ ਹੱਲੇ ਦੇ ਦੀਵਾਨ, ਕਰਮਵਾਰ, ਸੂਬਾ ਸੇਵਾ ਸਿੰਘ, ਜਥੇਦਾਰ ਨਿਰੰਜਨ ਸਿੰਘ ਅਤੇ ਪੰਡਤ ਗੋਪਾਲ ਸਿੰਘ ਜੀ ਨੇ ਸਜਾਏ ਫੇਰ ਨਾਮ ਸਿਮਰਨ ਅਤੇ ਰਾਗੀਆਂ ਦੇ ਦੀਵਾਨ ਨਾਲ ਮੇਲੇ ਦੀ ਸਮਾਪਤੀ ਹੋਈ। ਪਰਿਵਾਰ ਵਲੋਂ ਲੰਗਰ ਵੀ ਕੀਤਾ ਗਿਆ।

੮ ਜੂਨ ਆਸਾ ਦੀ ਵਾਰ ਡਾਲਟੰਨ ਗੰਜ ਨਾਮਧਾਰੀ ਧਰਮਸਾਲਾ ਵਿਚ ਲਗੀ ਅਤੇ ਬਾਅਦ ਵਿਚ ਬਸਾਂ ਰਾਹੀਂ ਗੜਵਾ ਨਗਰ ਗਏ ਜਿਥੋਂ ਦੀ ਨਾਮਧਾਰੀ ਸੰਗਤ ਨੇ ਸਤਿਗੁਰੂ ਜੀ ਦੇ ਦਰਸ਼ਨਾਂ ਹਿਤ ਮੇਲਾ ਰਖਿਆ ਹੋਇਆ ਸੀ। ਇਥੇ ਹੀ ਸਤਿਗੁਰਾਂ ਦਾ ਅਤੇ ਸਾਧ ਸੰਗਤ ਦਾ ਲੰਗਰ ਸੀ ਅਤੇ ਦੁਪਹਿਰ ਬਾਅਦ ਹਜ਼ੂਰੀ ਦੀਵਾਨ ਅਤੇ ਨਾਮ ਸਿਮਰਨ ਦਾ ਪ੍ਰੋਗਰਾਮ ਸੀ। ਜਥੇਦਾਰ ਨਰੰਜਨ ਸਿੰਘ ਜੀ ਦਾ ਦੀਵਾਨ ਦੁਪਹਿਰ ਨੂੰ ਅਤੇ ਰਾਤ ਨੂੰ ਪੰਡਿਤ ਗੋਪਾਲ ਸਿੰਘ ਜੀ ਦਾ ਦੀਵਾਨ ਸਜਿਆ। ਅਤਿ ਦੀ ਗਰਮੀ ਅਤੇ ਬਿਜਲੀ ਬਾਰ ਬਾਰ ਫੇਲ੍ਹ ਹੋਵੇ ਪਰ ਸਾਧ ਸੰਗਤ ਫਿਰ ਵੀ ਅਡੋਲ ਬੈਠੀ ਰਹੀ।

੯ ਜੂਨ ਗੜਵਾ ਆਸਾ ਦੀ ਵਾਰ ਦੇ ਕੀਰਤਨ ਬਾਅਦ ਵਾਪਸ ਡਾਲਟਨ ਗੰਜ ਆ ਗਏ। ਲੰਗਰ ਪਾਣੀ ਛੱਕਣ ਉਪਰੰਤ ਇਕ ਵਿਸ਼ੇਸ਼ ਬਸ ਰਾਹੀਂ ਹਜ਼ਾਰੀ ਬਾਗ ਵਾਸਤੇ ਬਾਅਦ ਦੁਪਹਿਰ ਚਲੇ। ਡਾਲਟੰਨ ਗੰਜ ਦੇ ਨੌਜਵਾਨ ਅ[illegible] ਸੰਤ ਦਿਆਲ ਸਿੰਘ ਫਗਵਾੜਾ ਇੰਤਜ਼ਾਮ ਵਾਸਤੇ ਦੋ ਦਿ[illegible] ਪਹਿਲਾਂ ਚਲੇ ਗਏ ਹੋਏ ਸਨ। ਜਦੋਂ ਜਲੰਧਰੋਂ ਬਿਹਾ[illegible] ਵਾਸਤੇ ਚਲੇ ਸਾਂ ਤਾਂ ਅੰਦਾਜ਼ ਕੀਤਾ ਸੀ ਕਿ ਸਾਡੇ ਬਿਹਾ[illegible] ਪਹੁੰਚਣ ਤੇ ਮੌਨਸੂਨ ਉਥੇ ਮੌਜੂਦ ਹੋਵੇਗੀ। ਪਰ ਏਨੇ ਦਿਨ ਦੇ ਸਫਰ ਅਤੇ ਬਿਹਾਰ ਨਿਵਾਸ ਸਮੇਂ ਗਰਮੀ ਵੱਧ ਭੋਂ ਵੱ[illegible] ਹੀ ਹੋਈ ਜਾ ਰਹੀ ਸੀ ਕਿਤੇ ਬਾਰਸ਼ ਦੀ ਸੰਭਾਵਨਾ ਨਹ[illegible] ਸੀ। ਪਰ ਹਜ਼ਾਰੀ ਬਾਗ ਨੂੰ ਚਲਣ ਤੋਂ ਥੋੜੀ ਦੇਰ ਬਾਅ[illegible] ਹੀ ਹਨੇਰੀ ਆਈ ਅਤੇ ਬਾਅਦ ਵਿਚ ਅਮ੍ਰਿਤਮਈ ਬਰਖਾ ਸਾਰਾ ਵਾਤਾਵਰਣ ਠੰਡਾ ਅਤੇ ਸੁਖਦਾਈ ਹੋ ਗਿਆ ਡਾਲਟਨ ਗੰਜ ਤੋਂ ਹਜਾਰੀ ਬਾਗ ਦਾ ਛੇ ਘੰਟੇ ਦਾ ਸਫ[illegible] ਬਹੁਤ ਹੀ ਸੁਹਾਵਨਾ ਹੋ ਗਿਆ।

ਹਜ਼ਾਰੀ ਬਾਗ ਦੇ ਸਿੰਘ ਸਭਾ ਗੁਰਦੁਆਰੇ ਵਿ[illegible] ਡਾਲਟਨ ਗੰਜ ਦੀਆਂ ਸੰਗਤਾਂ ਦਾ ਉਤਾਰਾ ਸੀ ਅਤੇ ਸਾਡ[illegible] ਡੇਰਾ ਨਵੀਂ ਖਰੀਦੀ ਕੋਠੀ ਵਿਚ ਸੀ। ਸ਼ਹਿਰ ਦੀ ਬਾਹਰਲ[illegible] ਆਬਾਦੀ ਵਿਚ ਇਕਾਂਤ ਥਾਂ ਤੇ ਇਹ ਕੋਠੀ ਕੋਈ ਇ[illegible] ਏਕੜ ਜ਼ਮੀਨ ਵਿਚ ਹੈ। ਸਾਹਮਣੇ ਘਾਹ ਹੈ ਬਗੀਚਾ [illegible] ਪਿਛਲੇ ਪਾਸੇ ਵੀ ਅਜਿਹੀ ਖੁਲ੍ਹੀ ਥਾਂ ਹੈ। ਇਸ ਦੀ ਮਾਲਕ[illegible] ਇਕ ਸਾਬਕ ਆਨਰੇਰੀ ਮਜਸਟ੍ਰੇਟ ਹੈ। ਮਾਲਕਣ ਅਜੇ ਇ[illegible] ਸੀ। ਮੇਲੇ ਕਰਕੇ ਉਹ ਇਕ ਵਖਰੇ ਜਿਹੇ ਕਮਰੇ ਵਿ[illegible] ਨਿਵਾਸ ਰਖ ਰਹੀ ਸੀ ਅਤੇ ਬਾਕੀ ਕੋਠੀ ਵਿਚ ਅਸੀ[illegible] ਵਿਦਮਾਨ ਸਾਂ। ਬਾਰਸ਼ ਕਾਰਨ ਠੰਡ ਬਹੁਤ ਹੋ ਗਈ ਸੀ ਸਰਦੀਆਂ ਵਰਗੀ। ਹਜ਼ਾਰੀ ਬਾਗ ਉਂਜ ਹੀ ਪਹਾੜੀ [illegible] ਕੁਝ ਠੰਡਾ ਇਲਾਕਾ ਹੈ।

ਮੇਲੇ ਦੇ ਇੰਤਜ਼ਾਮ ਵਾਸਤੇ ਡਾਲਟਨ ਗੰਜ ਵਾਲ[illegible] ਸੰਗਤ ਤੋਂ ਇਲਾਵਾ ਰਾਂਚੀ ਦੇ ਮੈਜਸਟ੍ਰੇਟ ਸ: ਇੰਦਰ ਸਿੰ[illegible] ਨਾਮਧਾਰੀ ਵੀ ਆਏ ਹੋਏ ਸਨ। ਜ਼ਮੀਨ ਦੀ ਖਰੀਦ ਤੋਂ ਲੈ ਕੇ ਹੁਣ ਤੱਕ ਉਹ ਪ੍ਰਬੰਧ ਵਿਚ ਅੱਗੇ ਹੋ ਕੇ ਕੰਮ ਕਰ[illegible] ਰਹੇ ਸਨ।

ਰਾਤ ਲਾਂਗਰੀਆਂ ਵਲੋਂ ਤਿਆਰ ਲੰਗਰ ਛੱਕ ਕੇ ਆਰਾਮ ਕੀਤਾ।

੧੦ ਜੂਨ : ਅੱਜ ਸੂਬਾ ਸਾਹਿਬ ਸਿੰਘ ਦੀ ਸ਼ਹੀਦੀ ਦਾ ਦਿਵਸ ਸੀ। ਅਮ੍ਰਿਤ ਵੇਲੇ ਕੋਠੀ ਦੇ ਬਰਾਮਦੇ ਵਿਚ ਆਸਾ ਦੀ ਵਾਰ ਦਾ ਕੀਰਤਨ ਸੰਤ ਖਜ਼ਾਨ ਸਿੰਘ, ਹਰਬੰਸ ਸਿੰਘ ਨੇ ਸਤਿਗੁਰੂ ਜੀ ਨਾਲ ਮਿਲ ਕੇ ਕੀਤਾ। ਫੇਰ ਸਮੂਹ ਆਈਆਂ ਸੰਗਤਾਂ ਨੇ ਉਸ ਇਤਿਹਾਸਕ ਸਥਾਨ

ਦੀ ਯਾਤਰਾ ਵਾਸਤੇ ਚਾਲੇ ਪਾਏ ਜਿਥੇ ਪਿਛਲੀ ਸਦੀ ਈਸਵੀ ਵਿਚ ਦੋ ਬਹਾਦਰ ਨਾਮਧਾਰੀ ਸੂਰਬੀਰਾਂ ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ ਨੂੰ ਕੈਦ ਰਖਿਆ ਗਿਆ ਸੀ। ਅਤੇ ਜਿਥੇ ਅੱਜ ਤੋਂ ਇਕ ਸੌ ਦੋ ਸਾਲ ਪਹਿਲਾਂ ਸੂਬਾ ਸਾਹਿਬ ਸਿੰਘ ਨੇ ਮਾਤਰੀ ਭੂਮੀ ਵਾਸਤੇ ਅੰਤਮ ਸੁਆਸ ਲਏ ਸਨ। ਆਪਣੇ ਘਰ ਤੋਂ, ਰਿਸ਼ਤੇਦਾਰਾਂ ਤੋਂ, ਸਤਿਸੰਗੀਆਂ ਤੋਂ ਬਹੁਤ ਦੂਰ ਨਾ ਮਾਲੂਮ ਥਾਂ ਤੇ ਅੰਗਰੇਜ਼ੀ ਜਬਰ ਦਾ ਮੁਕਾਬਲਾ ਕਰਦਿਆਂ ਸਿਰੜ ਨਿਭਾਇਆ ਸੀ। ਇਸ ਥਾਂ ਨੂੰ ਉਦੋਂ ਬ੍ਰਿਟਿਸ਼ ਪੈਂਨੀਟੈਨਸ਼ਨਰੀ ਕਹਿੰਦੇ ਸਨ। ਇਹ ਯੂਰਪੀਨ ਜੇਲ੍ਹ ਸੀ ਪਰ ਨਾਮਧਾਰੀ ਸੂਬਿਆਂ ਦੀ ਸ਼ਾਹੀ ਕੈਦ ਨੂੰ ਮੁਖ ਰਖਦਿਆਂ ਅਤੇ ਪੰਜਾਬ ਨਾਲ ਕਿਸੇ ਵੀ ਪ੍ਰਕਾਰ ਦੇ ਸੰਪਰਕ ਦੀ ਸੰਭਾਵਨਾ ਨੂੰ ਰੋਕਣ ਵਾਸਤੇ ਇਕ ਵੱਖਰੀ ਬੈਰਕ ਵਿਚ ਇਥੇ ਰਖਿਆ ਗਿਆ ਸੀ। ਇਹ ਜਗਹ ਬਾਅਦ 'ਚ ਰੀਫਾਰਮੇਟਰੀ ਜਾਂ ਕੈਦੀਆਂ ਦੇ ਸਕੂਲ ਵਿਚ ਬਦਲ ਦਿੱਤੀ ਗਈ ਸੀ ਅਤੇ ਅੱਜਕਲ ਇਥੇ ਕੇਂਦਰੀ ਸੁਰਖਿਆ ਪੁਲੀਸ ਦਾ ਵਾਸ ਹੈ। ਇਸ ਥਾਂ ਨੂੰ ਸਰਕਾਰੀ ਰਿਕਾਰਡਾਂ ਚੋਂ ਖੋਜ ਕਰਕੇ ਲਭਿਆ ਗਿਆ ਹੈ। ਇਸ ਜੇਹਲ ਦੀ ਵਿਸ਼ੇਸ਼ ਗੱਲ ਇਹ ਹੈ ਕਿ ਇਸ ਦੀਆਂ ਬੈਰਕਾਂ ਦੀਆਂ ਦੋ ਕਤਾਰਾਂ ਜਿਥੇ ਇਕ ਦੂਜੀ ਨੂੰ ਕੱਟਦੀਆਂ ਹਨ (ਜਿਵੇਂ ਮਧਾਨੀ ਦੇ ਟੱਕ ਹੁੰਦੇ ਹਨ।) ਉਸ ਕੇਂਦਰ ਵਾਲੀ ਥਾਂ ਤੇ ਕੇਵਲ ਇਕ ਸਿਪਾਹੀ ਹੀ ਖਲੋ ਕੇ ਚਾਰੇ ਪਾਸੇ ਨਜ਼ਰ ਰੱਖ ਸਕਦਾ ਹੈ। ਜਦੋਂ ਭਾਰੀ ਗਿਣਤੀ ਵਿਚ ਨਾਮਧਾਰੀ ਸਿੰਘ ਤੇ ਬੀਬੀਆਂ ਇਸ ਥਾਂ ਤੇ ਪੁਜੀਆਂ ਤਾਂ ਉਥੇ ਰਹਿੰਦੇ ਸੈਨਕਾਂ ਨੂੰ ਕੁਦਰਤੀ ਹੈਰਾਨੀ ਹੋਈ। ਜਦੋਂ ਉਹਨਾਂ ਨੂੰ ਇਸ ਥਾਂ ਦੀ ਮਹੱਤਤਾ ਦਾ ਪਤਾ ਲਗਾ ਅਤੇ ਇਹ ਵੀ ਪਤਾ ਲਗਾ ਕਿ ਇਸ ਯਾਤਰਾ ਵਾਸਤੇ ਦੇਸ਼ ਦੇ ਦੂਰ ਦੁਰਾਡੇ ਇਲਾਕਿਆਂ ਤੋਂ ਯਾਤਰੂ ਆਏ ਹਨ ਤਾਂ ਉਹ ਹੋਰ ਵੀ ਪ੍ਰਭਾਵਿਤ ਹੋਏ। ਬੈਰਕ ਨੰਬਰ ੬ ਜਿਥੇ ਦਸਿਆ ਜਾਂਦਾ ਹੈ ਕਿ ਸੂਬਾ ਸਾਹਿਬ ਸਿੰਘ ਰਹਿੰਦੇ ਸਨ ਉਸ ਦੀ ਯਾਤਰਾ ਸਮੇਂ ਭਾਵਕਤਾ ਨੇ ਘੇਰ ਲਿਆ ਅਤੇ ਕਈਆਂ ਦੀਆਂ ਅੱਖੀਆਂ ਅਤੀਤ ਦੇ ਇਸ ਕਾਂਡ ਨੂੰ ਯਾਦ ਕਰਕੇ ਸਜਲ ਹੋ ਗਈਆਂ। ਨਾਮਧਾਰੀਆਂ ਦੀਆਂ ਮਹਾਨ ਕੁਰਬਾ-ਨੀਆਂ, ਆਪਣਿਆਂ ਤੇ ਪਰਾਇਆਂ ਵਲੋਂ ਕੀਤੀਆਂ ਵਧੀਕੀਆਂ ਦੀ ਯਾਦ ਤੀਬਰਤਾ ਨਾਲ ਆ ਗਈ। ਵਾਤਾਵਰਨ ਗੰਭੀਰ ਅਤੇ ਸ਼ਰਧਾਮਈ ਹੋ ਗਿਆ।

ਇਸ ਥਾਂ ਤੇ ਕਮਾਂਡੈਂਟ ਸ੍ਰੀ......ਨੇ ਆਪਣੇ ਦਫਤਰ ਵਿਚ ਸਾਨੂੰ ਬੁਲਾਇਆ। ਅਸੀਂ ਕੁਝ ਚੋਣਵੇਂ ਸਰੀਰ, ਸ: ਇੰਦਰ ਸਿੰਘ ਮਜਸਟਰੇਟ, ਗੁਰਬਚਨ ਸਿੰਘ ਅਤੇ ਇਹਨਾਂ ਸਤਰਾਂ ਦਾ ਲੇਖਕ ਆਦਿਕ ਉਹਨਾਂ ਨੂੰ ਮਿਲੇ। ਉਹਨਾਂ ਨੇ ਇਸ ਸਾਰੇ ਮਾਮਲੇ ਦਾ ਕੁਝ ਪਤਾ ਨਹੀਂ ਸੀ। ਪੰਜਾਬੀ ਸੱਜਨ ਸਨ। ਸਾਰੇ ਕਾਂਡ ਨੂੰ ਸੁਣ ਕੇ ਉਹ ਹੈਰਾਨ ਹੋ ਗਏ।

ਹਜ਼ਾਰੀ ਬਾਗ ਦਾ ਇਹ ਸਥਾਨ ਹੁਣ ਸੈਨਕਾਂ ਕੋਲ ਹੋਣ ਕਰਕੇ ਬਹੁਤ ਲਿਸ਼ਕਿਆ ਪੁਸ਼ਕਿਆ ਅਤੇ ਸਾਫ ਸੁਥਰਾ ਸੀ। ਅੱਜ ਤੋਂ ਕੁਝ ਸਾਲ ਪਹਿਲਾਂ ਜਦ ਇਸ ਥਾਂ ਦੀ ਯਾਤਰਾ ਕੀਤੀ ਸੀ ਉਸ ਤੋਂ ਬਹੁਤ ਵਧੀਆ ਲਗ ਰਿਹਾ ਸੀ। ਇਥੇ ਇਕ ਬਹੁਤ ਵੱਡਾ ਖੂਹ ਸੀ ਜਿਥੋਂ ਨਾਮਧਾਰੀ ਕੈਦੀ ਇਸ਼ਨਾਨ ਕਰਦੇ ਸਨ ਉਹ ਹੁਣ ਉਪਰੋਂ ਛੱਤ ਦਿਤਾ ਗਿਆ ਹੈ। ਇਸ ਸਥਾਨ ਦੀ ਇਕ ਇਕ ਇੱਟ ਦੇਸ਼ ਲਈ ਕੁਰਬਾਨ ਹੋਣ ਵਾਲਿਆਂ ਦੀ ਗਾਥਾ ਸੁਣਾ ਰਹੀ ਸੀ। ਇਸੇ ਜੇਲ੍ਹ ਵਿਚ ਬਾਅਦ ਵਿਚ ਦੇਸ਼ ਦੀ ਆਜ਼ਾਦੀ ਦੇ ਹੋਰ ਘੁਲਾਟੀਆਂ ਨੂੰ ਰਖਿਆ ਗਿਆ ਸੀ। ਅੱਜ ਰਾਤੀਂ ਹੀ ਸੂਬਾ ਸਾਹਿਬ ਸਿੰਘ ਦੇ ਪੜਪੋਤਰੇ ਇਸ ਸਮਾਗਮ ਵਿਚ ਭਾਗ ਲੈਣ ਲਈ ਦਿੱਲੀ ਤੋਂ ਆਏ ਸਨ ਇਸ ਯਾਤਰਾ ਵਿਚ ਉਹ ਵੀ ਪਹਿਲੀ ਵਾਰ ਸ਼ਾਮਲ ਹੋਏ।

ਸ਼ਹੀਦੀ ਦੀਵਾਨ ਵਿਚ ਪਹਿਲਾਂ ਜਥੇਦਾਰ ਨਰੰਜਨ ਸਿੰਘ ਜੀ ਨੇ ਦੀਵਾਨ ਲਾਇਆ। ਨਾਲ ਹੀ ਦੂਸਰੇ ਪਾਸੇ ਇਕ ਹਵਨ ਹੋ ਰਿਹਾ ਸੀ। ਜਥੇਦਾਰ ਨਰੰਜਨ ਸਿੰਘ ਬਾਅਦ ਇਕ ਘੰਟਾ ਨਾਮ ਸਿਮਰਨ ਹੋਇਆ ਫੇਰ ਦੋ ਪਾਠਾਂ ਦੇ ਭੋਗ ਪਾਏ ਗਏ ਉਸ ਬਾਅਦ ਸ਼ਰਧਾਂਜਲੀਆਂ ਅਤੇ ਵਿਆਖਿਆਨ ਹੋਏ। ਸ: ਗੁਰਬਚਨ ਸਿੰਘ ਡਾਲਟੈਨ ਗੰਜ ਦੇ ਸਯੋਗ ਅਤੇ ਵਿਦਵਤਾ ਭਰੇ ਸਟੇਜ ਪਰਬੰਧ ਹੇਠ ਇਹ ਸਮਾਰੋਹ ਹੋਇਆ। ਸਭ ਤੋਂ ਪਹਿਲਾਂ ਪੰਡਤ ਗੋਪਾਲ ਸਿੰਘ ਜੀ ਦਾ ਭਾਸ਼ਨ ਹੋਇਆ। ਫੇਰ ਸੂਬਾ ਸਾਹਿਬ ਸਿੰਘ ਜੀ ਦੇ ਪੜਪੋਤਰਿਆਂ ਨੂੰ ਸਾਧ ਸੰਗਤ ਦੇ ਦਰਸ਼ਨ ਕਰਵਾਏ ਗਏ। ਸਿੰਘ ਸਭਾ ਹਜ਼ਾਰੀ ਬਾਗ ਦੇ ਸਾਬਕਾ ਸਕੱਤਰ ਸ: ਹਵੇਲਾ ਸਿੰਘ, ਉਥੋਂ ਦੇ ਨੌਜੁਆਨ ਐਡਵੋਕੇਟ ਅਤੇ ਸਹਿਯੋਗੀ ਭਈਆ ਅਰਜਨ, ਸਿੰਘ ਸਭਾ ਦੇ ਪ੍ਰਧਾਨ ਸ: ਸੁਰਿੰਦਰ ਸਿੰਘ ਦੇ ਭਾਵ ਪੂਰਤ ਵਿਆਖਿਆਨਾਂ ਬਾਅਦ ਅਜ ਦੇ ਵਿਸ਼ੇਸ਼ ਪ੍ਰਾਹੁਣੇ, ਉਤਰੀ ਛੋਟਾ ਨਾਗਪੁਰ ਡਵੀਜ਼ਨ ਹਜ਼ਾਰੀ ਬਾਗ ਦੇ ਕਮਿਸ਼ਨਰ (ਆਯੁਕਤ ਮਹੋਦੇ) ਸ੍ਰੀ ਅਭਿਮਨਯੂ ਸਿੰਘ ਨੇ ਆਪਣੀ ਸ਼ਰਧਾਂਜਲੀ ਵਿਚ ਸਿਖਾਂ ਨੂੰ ਸ਼ਹੀਦਾਂ ਤੇ ਸੂਰਬੀਰਾਂ ਦੀ ਕੌਮ ਦਸਿਆ ਉਹਨਾਂ ਪੰਜਾਬੀਆਂ ਦੀ ਹਰ ਮਾਮਲੇ ਖਾਸ ਕਰਕੇ ਅੰਨ ਉਪਜਾਉਣ ਦੇ ਖੇਤਰ ਵਿਚ ਅਗਵਾਈ ਦਾ ਜ਼ਿਕਰ ਕਰਕੇ ਸੂਬਾ ਸਾਹਿਬ ਸਿੰਘ ਜੀ ਦੇ ਇਸ ਮਹਾਨ ਸਮਾਗਮ ਵਿਚ ਸ਼ਰਧਾਂਜਲੀ ਭੇਟ ਕਰਨ ਦਾ ਮੌਕਾ ਦੇਣ ਲਈ ਧਨਵਾਦ

ਕੀਤਾ ।

ਸਤਿਗੁਰੂ ਜੀ ਨੇ ਆਪਣੇ ਪਰਵਚਨਾਂ ਵਿਚ ਫ਼ੁਰਮਾਇਆ ਕਿ ਅੰਗਰੇਜ਼ ਦੇ ਆਉਣ ਨਾਲ ਸਾਡੀ ਸਭਿਅਤਾ ਨੂੰ ਧੱਕਾ ਲਗਾ ਅਤੇ ਹੁਣ ਵੀ ਅਸੀਂ ਨਹੀਂ ਸੰਭਲ ਰਹੇ । ਅਜ ਦੇਸ਼ ਵਾਸੀਆਂ ਨੂੰ ਨਾਈਟ ਕਲਬਾਂ ਦਾ ਤਾਂ ਸੁਆਦ ਪੈ ਗਿਆ ਹੈ ਪਰ ਮਾਰਨਿੰਗ ਕਲਬਾਂ ਭੁਲ ਬੈਠੇ ਹਨ ਜਿਥੇ ਸਿਖੀ ਦੀ ਗੱਲ, ਸਭਿਆਚਾਰ ਦੀ ਗੱਲ, ਧਰਮ ਦੀ ਗੱਲ ਮਿਲਦੀ ਹੈ । ਅਜ ਦੇਸ਼ ਵਿਚ ਫਿਰਕੂ 'ਤਨਾਓ ਵੱਧ ਗਿਆ ਹੈ । ਤਿਲਕ ਜੰਞੂ ਵਾਲੇ ਉਹਨਾਂ ਕੋਲੋਂ ਡਰ ਰਹੇ ਹਨ ਜਿਨ੍ਹਾਂ ਤਿਲਕ ਜੰਞੂ ਦੀ ਰੱਖਿਆ ਕੀਤੀ ਹੈ । ਧਰਮ ਨੂੰ ਛੱਡ ਕੇ ਸਿਆਸਤ ਨੂੰ ਮੁਖ ਰਖਿਆ ਹੈ । ਹਰ ਮੋਰਚੇ ਪਿਛੋਂ ਆਪਣਾ ਖੇਤਰ ਛੋਟਾ ਕੀਤਾ ਹੈ । ਧਰਮ ਵਾਸਤੇ ਸਤਿਗੁਰਾਂ ਬਲੀਦਾਨ ਦਿਤੇ ਉਸੇ ਧਰਮ ਭਾਵਨਾ ਕਰਕੇ ਸੂਬਾ ਸਾਹਿਬ ਸਿੰਘ ਵਰਗੇ ਸ਼ਹੀਦ ਪੈਦਾ ਹੋਏ...। ਮਾਸ ਸ਼ਰਾਬ ਤੰਬਾਕੂ ਪਾਨ ਆਦਿਕ ਵਸਤੂਆਂ ਦਾ ਤਿਆਗ ਕਰਨਾ ਚਾਹੀਦਾ ਹੈ ਅਤੇ ਆਪਣੇ ਜੀਵਨ ਨੂੰ ਉੱਚਾ ਕਰਨਾ ਚਾਹੀਦਾ ਹੈ ।

ਸਤਿਗੁਰੂ ਜੀ ਦੇ ਪਰਵਚਨਾਂ ਨਾਲ ਦੀਵਾਨ ਦੀ ਸਮਾਪਤੀ ਹੋਈ । ਤੇ ਕੜਾਹ ਪ੍ਰਸ਼ਾਦ ਦੇ ਖੁਲੇ ਗੱਫੇ ਵਰਤਾਏ ਗਏ ।

ਹੁਣ ਫੇਰ ਡਾਲਟੰਨ ਗੰਜ ਵਾਸਤੇ ਵਾਪਸੀ ਸੀ । ਬਿਹਾਰ ਵਿਚ ਕੁਝ ਦਿਨ ਪਹਿਲਾਂ ਡਾਕੂਆਂ ਨੇ ਬਸਾਂ ਲੁਟ ਲਈਆਂ ਸਨ ਇਸ ਵਾਸਤੇ ਰਾਤ ਵੇਲੇ ਸਫਰ ਲਈ ਨਾਲ ਪੁਲੀਸ ਜਾਂਦੀ ਸੀ ਅਤੇ ਬਸਾਂ ਨੂੰ ਪੁਲੀਸ ਵਲੋਂ ਰੁਕਾਵਟ ਪੈਂਦੀ ਸੀ । ਜਦੋਂ ਬਸ ਲਾਟੇਹਾਰ ਪਹੁੰਚੀ ਤਾਂ ਉਥੇ ਪੁਲੀਸ ਨੇ ਅੱਗੇ ਰੁਕਾਵਟਾਂ ਖੜੀਆਂ ਕਰਕੇ ਟਰੈਫਿਕ ਰੋਕਿਆ ਹੋਇਆ ਸੀ । ਥਾਨੇਦਾਰ ਸਾਹਿਬ ਸ਼ਹਿਰ ਗਏ ਹੋਏ ਸਨ । ਉਹ ਆਉਂਦੇ ਤਾਂ ਪੁਲੀਸ ਸਿਪਾਹੀ ਨਾਲ ਭੇਜ ਕੇ ਬਸਾਂ ਭੇਜਦੇ । ਲੋਕਾਂ ਦਸਿਆ ਕਿ ਆਮ ਰਵਾਜ ਹੈ ਕਿ ਡਾਕੂਆਂ ਦਾ ਨਾਮ ਵਰਤ ਕੇ ਬਸਾਂ ਰੋਕ ਲਈਆਂ ਜਾਂਦੀਆਂ ਹਨ ਤੇ ਜਦੋਂ ਸਵਾਰੀਆਂ ਰੁਕੀਆਂ ਉਕਤਾ ਜਾਂਦੀਆਂ ਹਨ ਤਾਂ ਪੁਲੀਸ ਦੀ ਮੁਠੀ ਗਰਮ ਕਰਕੇ ਬੇਗੈਰ ਸਿਪਾਹੀਆਂ ਤੋਂ ਹੀ ਬਸ-ਟਰੱਕ ਲਿਜਾਣ ਦੀ ਆਗਿਆ ਮਿਲ ਜਾਂਦੀ ਹੈ । ਅਸੀਂ ਵੀ ਘੰਟਾ ਕੁ ਰੁਕ ਕੇ ਬਗੈਰ ਪੁਲੀਸ ਸੁਰਖਿਆ ਦੇ ਚਲ ਪਏ ਅਤੇ ਬਗੈਰ ਡਾਕੂਆਂ ਦੇ ਦਰਸ਼ਨਾਂ ਦੇ ਡਾਲਟੰਨ ਗੰਜ ਪਹੁੰਚ ਗਏ । ✶

# ਇਕ ਦਿਨ ਅਣਖੀ ਦੇ ਨਾਂ

੩੦ ਅਗਸਤ ੧੯੯੧ ਦਿਨ ਐਤਵਾਰ ਨੂੰ ਬਰਨਾਲਾ ਵਿਖੇ ਐਸ. ਡੀ. ਕਾਲਜ ਵਿਚ ਪ੍ਰਸਿਧ ਪੰਜਾਬੀ ਗਲਪਕਾਰ ਰਾਮ ਸਰੂਪ ਅਣਖੀ ਦਾ ਪੰਜਾਹਵਾਂ ਜਨਮ-ਦਿਨ ਮਨਾਇਆ ਗਿਆ । ਪ੍ਰਧਾਨਗੀ-ਮੰਚ ਉਤੇ ਗੁਰਬਚਨ ਸਿੰਘ ਭੁੱਲਰ, ਡਾ: ਬਿਕਰਮ ਸਿੰਘ ਘੁੰਮਣ, ਡਾ: ਆਤਮ ਹਮਰਾਹੀ, ਡਾ: ਗੁਰਬਖਸ਼ ਸਿੰਘ ਫਰੈਂਕ, ਜੋਗਾ ਸਿੰਘ, ਅਜਮੇਰ ਸਿਘ ਔਲਖ ਤੇ ਰਾਮ ਸਰੂਪ ਅਣਖੀ ਸ਼ਸ਼ੋਭਤ ਸਨ । ਅਣਖੀ ਦੇ ਇਕ ਗੀਤ, ਜਿੰਦ ਮੰਗਦੀ ਇਕ ਹਾਣ ਵੇ, ਨਾਲ ਸਮਾਗਮ ਦਾ ਆਰੰਭ ਹੋਇਆ । ਗੀਤ ਅਮਰਜੀਤ ਕੌਰ ਨੇ ਪੇਸ਼ ਕੀਤਾ। ਗੁਰਬਚਨ ਸਿੰਘ ਭੁਲਰ ਨੇ 'ਅੱਧੀ ਸਦੀ ਦਾ ਜ਼ਹਿਰ, ਤੇ ਡਾ: ਬਿਕਰਮ ਸਿੰਘ ਘੁੰਮਣ ਨੇ ਕਹਾਣੀਕਾਰ ਰਾਮ ਸਰੂਪ ਅਣਖੀ, ਆਪਣੀਆਂ ਸੰਪਾਦਿਤ ਪੁਸਤਕਾਂ ਅਣਖੀ ਨੂੰ ਭੇਂਟ ਕੀਤੀਆਂ । ਅਣਖੀ ਨੇ ਆਪਣੇ ਨਵੇਂ ਛਪੇ ਨਾਵਲ 'ਜ਼ਖਮੀ ਅਤੀਤ' ਦੀ ਇਕ ਕਾਪੀ ਆਪਣੇ ਦੋਸਤ-ਪਾਠਕ ਸੱਤ ਪ੍ਰਕਾਸ਼ ਗਰਗ ਨੂੰ ਪੇਸ਼ ਕੀਤੀ । ਰਾਵਿੰਦਰ ਭੱਠਲ ਨੇ ਅਣਖੀ ਦਾ ਕਾਵਿ-ਚਿੱਤਰ : ਰੇਗਿਸਤਾਨ 'ਚ ਵਹਿੰਦਾ ਦਰਿਆ ਕਵਿਤਾ ਪੜ੍ਹੀ । ਗੁਰਬਚਨ ਸਿੰਘ ਭੁੱਲਰ ਡਾ: ਗੁਰਬਖਸ਼ ਸਿੰਘ ਫਰੈਂਕ, ਡਾਕਟਰ ਬਿਕਰਮ ਸਿੰਘ ਘੁੰਮਣ, ਜੋਗਾ ਸਿੰਘ, ਕੇ. ਐਲ. ਗਰਗ, ਅਜਮੇਰ ਸਿੰਘ ਔਲਖ. ਜਗਮੋਹਨ ਕੌਸ਼ਲ, ਓਮ ਪ੍ਰਕਾਸ਼ ਗਾਸੋ ਤੇ ਕਰਮ ਸਿੰਘ ਰਸੀਆਂ ਨੇ ਅਣਖੀ ਦੇ ਜੀਵਨ ਤੇ ਰਚਨਾ ਸਬੰਧੀ ਭਰਪੂਰ ਰੌਸ਼ਨੀ ਪਾਈ ।

ਚਾਹ ਦੇ ਵਕਫੇ ਤੋਂ ਬਾਅਦ ਬਜ਼ੁਰਗ ਕਵੀ ਸਾਧੂ ਸਿੰਘ ਬੇਦਿਲ ਦੀ ਪ੍ਰਧਾਨਗੀ ਹੇਠ ਇਕ ਕਵੀ ਦਰਬਾਰ ਹੋਇਆ । ਜਿਸ ਵਿਚ ਪ੍ਰੀਤਮ ਸਿੰਘ ਰਾਹੀ, ਨਿਰੰਜਣ ਸਿੰਘ ਚੀਮਾ, ਕਰਤਾਰ ਸਿੰਘ ਪੰਛੀ, ਸੀ ਮਾਰਕੰਡਾ, ਰਾਮ ਲਾਲ ਪ੍ਰੇਮੀ, ਸ. ਤਰਸੇਮ, ਸੁਲੱਖਣ ਮੀਤ ਗੁਰਦੀਪ ਭਾਟੀਆ ਬਲਦੇਵ ਚਾਹਲ, ਬੂਟਾ ਸਿੰਘ ਚੋਹਾਨ, ਰਾਮ ਸਿੰਘ ਚਾਹਲ, ਡਾ: ਗੁਰਦਰਸ਼ਨ, ਅਜੈਬ ਟੱਲੇਵਾਲੀਆ,ਅਤਰਜੀਤ,ਦਿਆਲ ਸਿੰਘ ਚਮਨ, ਜੰਗ ਸਿੰਘ ਫੱਟੜ, ਬਲਕਰਨ ਭੁੱਲਰ ਤੇ ਰਾਵਿੰਦਰ ਕੌਰ ਗਰੇਵਾਲ ਨੇ ਕਵਿਤਾਵਾਂ, ਗੀਤ ਤੇ ਗਜ਼ਲਾਂ ਸੁਣਾਈਆਂ । ਅੰਤ ਵਿਚ ਅਣਖੀ ਵਲੋਂ ਸਭ ਦਾ ਧੰਨਵਾਦ ਕੀਤਾ ਗਿਆ । ਇਹ ਪਰੋਗਰਾਮ ਸਾਢੇ ਨੌ ਵਜੇ ਤੋਂ ਦੋ ਵਜੇ ਤੱਕ ਚਲਦਾ ਰਿਹਾ । ਤੇ ਇਸ ਵਿਚ ਦਿੱਲੀ, ਅੰਮ੍ਰਿਤਸਰ, ਲੁਧਿਆਣਾ, ਬਠਿੰਡਾ, ਮਾਨਸਾ, ਸੰਗਰੂਰ ਮਾਲੇਰਕੋਟਲਾ, ਧੂਰੀ ਤੇ ਦੂਰ-ਨੇੜੇ ਦੇ ਪਿੰਡਾਂ ਤੋਂ ਆਏ ਡੇਢ ਸੌ ਦੇ ਲਗਭਗ ਲੇਖਕ ਤੇ ਅਣਖੀ ਦੇ ਪਾਠਕ ਸ਼ਾਮਲ ਹੋਏ ।

ਰਾਵਿੰਦਰ ਭੱਠਲ

## ਹਜ਼ਾਰੀ ਬਾਗ ਵਿਚ ਸ਼ਹੀਦੀ ਸਮਾਗਮ



ਹਜ਼ਾਰੀ ਬਾਗ ਬਿਹਾਰ ਵਿਚ ਸੂਬਾ ਸਾਹਿਬ ਸਿੰਘ ਨਮਿਤ ਸ਼ਹੀਦੀ ਸਮਾਗਮ ਦਾ ਚਿਤ੍ਰ (ਖਬੇ) ਸੂਬਾ ਸਾਹਿਬ ਸਿੰਘ ਦੇ ਵੰਸ਼ਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਖੜੇ ਹਨ। ਸ: ਗੁਰਬਚਨ ਸਿੰਘ ਡਾਲਟੰਨ ਗੰਜ ਅਤੇ ਸਿੰਘ ਸਭਾ ਹਜ਼ਾਰੀ ਬਾਗ ਦੇ ਸਰਦਾਰ ਸੁਰਿੰਦਰ ਸਿੰਘ ਅਤੇ ਸਜੇ ਪਾਸੇ ਸ੍ਰੀ ਅਭਿਮਨਯੂ ਸਿੰਘ ਕਮਿਸ਼ਨਰ ਤਕਰੀਰ ਕਰ ਰਹੇ ਹਨ। ਪਿਛੇ ਸ: ਇੰਦਰ ਸਿੰਘ ਮਜਸਟ੍ਰੇਟ ਵੀ ਬੈਠੇ ਹਨ।

ਪੁਸਤਕ ਚਰਚਾ

# "ਆਵਾਜ਼"

ਰਿਵੀਊਕਾਰ : ਪ੍ਰਿੰਸੀਪਲ ਨਿਰਮਲ ਸਿੰਘ

ਗੀਤਕਾਰ : ਮਹਿੰਦਰ ਭੱਟੀ

ਪ੍ਰਕਾਸ਼ਕ : ਦੀਪਕ ਪਬਲੀਸ਼ਰਜ਼
ਮਾਈ ਹੀਰਾਂ ਗੇਟ, ਜਲੰਧਰ ।

"ਮਹਿੰਦਰ ਭੱਟੀ" ਦਾ ਇਹ ਗੀਤ ਸੰਗ੍ਰਹਿ "ਆਵਾਜ਼" ਪੰਜਾਬੀ ਕਾਵਿ-ਖੇਤਰ ਵਿਚ ਇੱਕ ਸੋਹਣਾ ਵਾਧਾ ਹੈ। 'ਇੱਕ ਮੁੱਠੀ ਅੰਗਿਆਰ" ਖਾਕੇ "ਮਾਰੂਥਲਾਂ ਦਾ ਇਹ ਰਾਹੀ" ਜਦ ਆਪਣੇ ਪਿਆਰੇ ਨੂੰ ਆਵਾਜ਼ ਮਾਰਦਾ ਹੈ ਤਾਂ ਇਹ ਆਵਾਜ਼ ਦਰਦ ਦੀ ਇਕ ਹੂਕ ਬਣੀ ਪ੍ਰਤੀਤ ਹੁੰਦੀ ਹੈ, ਤੇ ਸਮੁੱਚੀ ਰਚਨਾਂ ਵਿਚ ਗ਼ਮ ਦੀ ਗੂੰਜ ਸੁਣਾਈ ਦੇਂਦੀ ਹੈ। ਇਹ ਗ਼ਮ ਬੜਾ ਹੀ ਹਿਰਦੇ ਵੇਦਕ ਹੈ ਤੇ ਇਸਦੀ ਤੀਬਰਤਾ ਕਈ ਥਾਈਂ ਜਾਨ-ਲੇਵਾ ਬਣੀ ਦਿਸ ਆਉਂਦੀ ਹੈ। ਇਹ ਗ਼ਮ ਦਾ ਫ਼ਲਸਫ਼ਾ ਕਿਸੇ ਕਵੀ ਦੀ ਨਕਲ ਨਹੀਂ, ਸਗੋਂ ਆਪ ਹੰਢਾਇਆ, ਨਿੱਜੀ ਤੇ ਮੌਲਿਕ ਹੈ। ਗੀਤਕਾਰ "ਭੱਟੀ" ਛੋਟੀ ਉਮਰੇ ਬਹੁਤਾ ਦਰਦ ਹੰਢਾ ਬੈਠਾ ਹੈ ਤੇ ਸ਼ਾਇਦ ਮਾਨਸਿਕ-ਵਿਰੇਚਣ ਲਈ ਉਹ ਇਸ ਨੂੰ ਗੀਤਾਂ ਵਿਚ ਢਾਲਣ ਲਗ ਪਿਆ ਹੈ। ਪਰ "ਮਹਿੰਦਰ ਭੱਟੀ" ਬੜਾ ਸੁਚੇਤ ਕਲਾਕਾਰ ਹੈ। ਉਹ ਨਿੱਜੀ ਗ਼ਮ ਨੂੰ ਆਦਰਸ਼ਕ ਬਣਾ ਕੇ ਮਨ ਦੀ ਤੱਸਲੀ ਕਾਇਮ ਰੱਖਦਾ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਗ਼ਮ "ਭੱਟੀ' ਦੀ ਕਲਾ ਨੂੰ ਵਧੇਰੇ ਪਰਚੰਡ ਬਨਾਉਣ ਲਈ ਇਕ ਤਾਂ ਸਹਾਇਕ ਸ਼ਕਤੀ ਬਣ ਗਿਆ ਹੈ ਅਤੇ ਦੂਸਰੇ ਆਦਰਸ਼ ਨੂੰ ਸਾਕਾਰ ਕਰਨ ਲਈ ਆਰੋਹਣ ਗਤੀ ਹੋ ਨਿਬੜਿਆ ਹੈ।

ਪਿਆਰ ਦੀ ਅਪੂਰਤੀ ਕਾਰਨ ਪੈਦਾ ਹੋਈ ਬੇਚੈਨੀ ਨੂੰ ਕਵੀ ਇੰਜ ਅੰਕਿਤ ਕਰਦਾ ਹੈ :

ਨੈਣਾਂ ਇਨ ਮੇਰਿਆਂ ਵਿਚ,
ਨੀਂਦ ਨਾ ਸਮਾਵੇ ਹੁਣ।
ਇਹਨਾਂ ਵਿਚ ਵੱਸਦਾ ਨੀ!
ਸੱਜਣਾ ਦਾ ਸਾਇਆ...

—:o:—

ਅਰਥੀ ਉਠ ਗਈ, ਮੇਰੇ ਚਾਵਾਂ ਦੀ,
ਆਕੇ ਸੋਗ ਮਨਾ ਜਾਓ।

... ... ...

—:o:—

ਰਾਹੂ-ਕੇਤੂ ਡਾਢੇ ਬੜੇ ਹੀ,
ਘੇਰ ਕੇ ਲੈ ਗਏ ਸੂਰਜ ਮੇਰਾ

—:o:—

ਹਿਜਰਾਂ ਦੀ ਰਾਤ ਐਪਰ,
ਲੰਬੀ ਹੁੰਦੀ ਜਾਂਵਦੀ।
ਜੁਦਾਈਆਂ ਸੱਜਣਾ! ਹੁਣ ਝੱਲੀਆਂ ਨਹੀਂ ਜਾਂਦੀਆਂ

—:o:—

ਪਿਆਰ ਦੀ ਭਾਲ ਵਿਚ ਕਵੀ ਰਾਂਝੇ ਦਾ ਛੋਟਾ ਵੀਰ ਪ੍ਰਤੀਤ ਹੁੰਦਾ ਹੈ।

ਖ਼ਾਲੀ ਖ਼ਾਲੀ ਲੈ ਕੇ ਕਾਸਾ,
ਭਰੀਆਂ ਭਰੀਆਂ ਅੱਖੀਆਂ,
ਮਨ ਵਿਚ ਇਕ ਤੂਫਾਨ ਲੈ ਕੇ,
ਘਰ ਸੱਖਣੇ ਮੁੜ ਆਏ...

ਕਵੀ ਆਪਣੀ ਹਾਲਤ ਆਪ ਬਿਆਨ ਕਰਦਾ ਹੋਇਆ ਕਹਿੰਦਾ ਹੈ :

ਮੈਂ "ਕੁਕੁਨਸ" ਹਾਂ ਪਿਆਰ ਦਾ,
ਤੇਰੇ ਪਿਆਰ 'ਚ ਮੈਂ ਜਲਣਾ ਸਦਾ।
ਮੈਂ ਅੱਗ ਨੂੰ ਹੈ ਚੱਟਿਆ
ਤੇ ਬਿਜਲੀਆਂ ਨੂੰ ਹੱਥ ਪਾ ਲਿਆ...

ਗੀਤਕਾਰ ਪ੍ਰਕ੍ਰਿਤੀ ਨੂੰ ਗ਼ਮ ਦਾ ਵਾਤਾਵਰਣ ਬੰਨ੍ਹਣ ਲਈ ਪ੍ਰਯੋਗ ਵਿਚ ਲਿਆਉਂਦਾ ਹੈ, ਇਸ ਨੂੰ ਗ਼ਮ ਵਿਚ ਸ਼ਾਮਿਲ ਕਰਦਾ ਹੈ ਤੇ ਗ਼ਮ ਦੀ ਗੱਲ ਕਹਿਣ ਲਈ ਰੁੱਖਾਂ ਪਾਸ ਜਾਂਦਾ ਹੈ।

ਗ਼ਮ ਦਾ ਭਾਰ ਇਕ ਲੈ ਕੇ ਦਿਲ ਤੇ,
ਕੋਲ ਰੁੱਖਾਂ ਦੇ ਆਇਆ।
ਦਰਦ ਮੈਂ ਆਖਿਰ ਅਪਣਾ ਯਾਰੋ!
ਉਨ ਨੂੰ ਆਖ ਸੁਣਾਇਆ।
ਕਰਕੇ ਹੌਲਾ ਭਾਰ ਮੈਂ ਦਿਲ ਦਾ,
ਸੁੱਖ ਦੀਆਂ ਲਈਆਂ ਸਾਹਵਾਂ...

ਪ੍ਰਕ੍ਰਿਤੀ ਕਵੀ ਦੇ ਦੁੱਖ ਵਿਚ ਸ਼ਾਮਲ ਹੈ :

ਹਵਾ ਵੀ ਹੈ ਚੁੱਪ-ਚੁੱਪ,
ਮੇਰੀ ਉਦਾਸੀ ਕਾਰਣ
ਪੱਤੇ ਵੀ ਨਹੀਂ ਹਿੱਲਦੇ,
ਮੇਰੀ ਉਦਾਸੀ ਕਾਰਣ।

ਜੇ ਕਰ ਪਿਆਰ ਦੀ ਬੇਕਰਾਰੀ ਮਿਲਣ ਦੇ ਕੁਝ ਤ੍ਰੇਲ-ਤੁਪਕਿਆਂ ਨਾਲ ਅਨੰਦ ਮਈ ਬਣ ਜਾਵੇ ਤਾਂ ਇਸ ਛਿਣਕ ਅੱਵਸਥਾ ਨੂੰ ਕਵੀ ਬੜੀ ਨਸ਼ਿਆਈ ਬੋਲੀ ਵਿਚ ਬਿਆਨਦਾ ਹੈ :

ਮੌਤ ਰੁਕ ਗਈ ਮੇਰੀ,
ਪ੍ਰੀਤ ਮਿਲੀ ਐਸੀ ਤੇਰੀ।
ਮੇਰੇ ਗ਼ਮ ਗਏ ਉੱਡ,
ਤੱਕ ਮੁਸਕਾਨ ਤੇਰੀ।

ਤਾਂ ਉਹ ਵਿਰਲਾਪ ਭਰੀ ਪ੍ਰਾਰਥਨਾਂ ਕਰਦਾ ਹੈ।

ਸੂਰਜਾ ਓਏ ! ਇਹ ਕਿਰਨ ਨਾ ਖੋਹੀਂ ਮੈਥੋਂ।
ਸਾਰੀਆਂ ਕਿਰਨਾਂ ਖੋਹ ਲਈਆਂ ਤੂੰ,
ਮੈਂ ਮੰਗ ਮੰਗ ਥੱਕਾ ਤੈਥੋਂ

"ਮਹਿੰਦਰ ਭੱਟੀ" ਇਕ ਸੁਚੇਤ ਕਲਾਕਾਰ ਹੋਣ ਦੇ ਨਾਤੇ ਜਾਣਦਾ ਹੈ ਕਿ ਸਮਾਜਿਕ ਨਾ-ਬਰਾਬਰੀ ਕਾਰਣ ਹੀ ਪਿਆਰ ਪਰਵਾਨ ਨਹੀਂ ਚੜ੍ਹਦੇ :

ਮਹਿਲਾਂ ਵਾਲੇ ਨੇ ਸੱਜਣ,
ਤੇ ਵਾਸਾ ਝੁੱਗੀਆਂ ਵਿਚ ਤੇਰਾ,
ਉਹਨਾਂ ਦਾ ਪਿਆਰ ਵੀ ਮਤਲਬ ਦਾ,
ਤੂੰ ਕਿਉਂ ਹੌਕੇ ਏਂ ਭਰਨਾਂ

ਇਸ ਸਮਾਜਿਕ ਨਾ-ਬਰਾਬਰੀ ਕਾਰਣ ਪਿਆਰ ਵਿਚ ਪਏ ਵਿਘਨ ਨੂੰ ਦੂਰ ਕਰਨ ਲਈ ਕਵੀ ਬਾਗ਼ੀ ਹੋ ਜਾਂਦਾ ਹੈ :

ਰਾਹੂ-ਕੇਤੂ ਸੰਗ ਲੜਾਂਗਾ,
ਲੜਾਂਗਾ ਸੰਗ ਮੈਂ ਰਾਤਾਂ।
ਨਹੀਂ ਦੇਵੇਂਗਾ ਜੇਕਰ ਤੂੰ ਇਹ,
ਮੈਂ ਜਬਰੀ ਖੋਹ ਲੈ ਜਾਸਾਂ।
ਕੱਟ ਦਿਆਂਗਾ – ਫੂਕ ਦਿਆਂਗਾ,
ਖੋਹੀ ਜੇ ਕਿਰਨ ਤੂੰ ਮੈਥੋਂ।

ਭੈੜੇ ਸਮਾਜ ਨੂੰ ਨਸ਼ਰ ਕਰਨ ਲਈ "ਮਹਿੰਦਰ ਭੱਟੀ" ਪੁਰਾਤਨ-ਪ੍ਰੀਤ-ਇਤਿਹਾਸ ਦਾ ਪ੍ਰਯੋਗ ਕਰਦਾ ਹੈ।

ਏਥੇ ਸੁੰਨੀਆਂ ਰਾਹਾਂ ਨੇ,
ਏਥੇ ਤੱਤੀਆਂ ਛਾਵਾਂ ਨੇ।
ਏਥੇ ਪੁੰਨੂੰ ਰੋਂਦਾ ਏ,
ਸੱਸੀ ਦੀਆਂ ਹਾਵ੍ਹਾਂ ਨੇ।
ਏਥੇ ਬੰਜਰ ਧਰਤੀ ਏ,
ਕਿੰਝ ਪਿਆਰ ਉਗਾ ਦੇਵਾਂ

—:o:—

ਨਫ਼ਰਤ ਵੇਚਣ ਵਾਲਿਓ ! ਮੈਂ ਤਾਂ,
ਪਿਆਰਾਂ ਦਾ ਸੀ ਇੱਕ ਵਣਜਾਰਾ।
ਪੱਥਰ ਮਾਰਨ ਵਾਲਿਉ ! ਮੈਂ ਤਾਂ,
ਪਹਿਲੋਂ ਹੀ ਸੀ ਸ਼ੀਸ਼ਹਾਰਾ।

"ਅੰਮ੍ਰਿਤਾ ਪ੍ਰੀਤਮ" ਨੇ ਜੇ "ਵਾਰਿਸ" ਨੂੰ ਆਵਾਜ਼ ਮਾਰੀ ਸੀ ਤਾਂ "ਭੱਟੀ" ਕਲਗੀਆਂ ਵਾਲੇ ਨੂੰ ਪੁਕਾਰਦਾ ਹੈ :

ਆ ਫਿਰ ਤੂੰ ਬਾਜਾਂ ਵਾਲਿਆ !
ਮਾਰ ਫੇਰਾ ਨੀਲੇ ਵਾਲਿਆ !
ਕੀ ਤਰਸ ਨਹੀਂ ਆਇਆ ਤੱਕ ਹਾਲਤ,
ਰੋਂਦੀ ਖ਼ਲਕਤ ਤੇਗਾਂ ਵਾਲਿਆ।

ਪ੍ਰਤਖ ਤੌਰ ਪੁਰ "ਜਗਤ ਜਲੰਦੇ ਦਾ ਦਰਦ" "ਮਹਿੰਦਰ ਭੱਟੀ" ਦੇ ਨਿੱਜੀ ਗ਼ਮ ਪੁਰ ਭਾਰੂ ਹੋ ਗਿਆ ਹੈ ਅਤੇ ਉਸਦੀ ਅਰਦਾਸ ਨਿੱਜੀ ਪ੍ਰਾਪਤੀ ਲਈ ਨਹੀਂ, ਸਮੂਹ ਮਾਨਵਤਾ ਦੇ ਦੁੱਖ ਹਰਣ ਲਈ ਹੈ। ਇਹ ਕਵੀ ਦੀ ਕਲਾ ਦੇ ਵਿਕਾਸ ਦਾ ਪ੍ਰਤੀਕ ਹੈ। ਕਵੀ ਨੂੰ ਆਪਣੀ ਗ਼ਮ ਖਾਦੀ ਤੇ ਹੰਢਾਦੀ ਜ਼ਿੰਦਗੀ ਮਨੁੱਖੀ ਆਦਰਸ਼ਾਂ ਦੇ ਨਾਪ ਤੋਂ ਬਹੁਤ ਛੋਟੀ ਦਿਸਦੀ ਹੈ ਅਤੇ ਉਹ ਆਪਣੇ ਪਰਚੰਡ ਸ਼ਹੂਰ ਨੂੰ ਇੰਜ ਕਲਮਬੰਦ ਕਰਦਾ ਹੈ !

ਆਓ ਸਾਰੇ ਦੇਸ਼ ਦੀ ਖ਼ਾਤਿਰ,
ਲੇਖੇ ਲਾਈਏ ਜ਼ਿੰਦਗਾਨੀ ਨੂੰ।
ਜੋ ਕੰਮ ਕਿਸੇ ਦੇ ਆਵੇ ਨਾ,
ਲੱਖ ਲਾਹਨਤ ਉਸ ਜਵਾਨੀ ਨੂੰ।

ਇੱਥੇ ਪੁੱਜ ਕੇ "ਭੱਟੀ" ਦੇ ਗੀਤਾਂ ਦੀ ਗੂੰਜ "ਗਦਰ ਗੂੰਜਾਂ" ਨਾਲ ਇਕ ਮਿਕ ਹੋਈ ਜਾਪਦੀ ਹੈ। ਇਕ ਹੋਰ ਵੰਨਗੀ ਦੇਖੋ :

ਅਪਣੀ ਜਾਨ ਤਲੀ ਤੇ ਜੋ ਧਰਦਾ ਏ,
ਕੌਣ ਕਹੇ ਜਹਾਨੋਂ ਉਹ ਮਰਦਾ ਏ।
ਉਹ ਜੀਂਦਾ ਹੈ ਸਦਾ ਜਹਾਨ ਅੰਦਰ,
ਜੋ ਦੇਸ਼ ਦੀ ਖ਼ਾਤਿਰ ਮਰਦਾ ਏ।

ਇਸ ਵਿਚ ਸੰਦੇਹ ਨਹੀਂ ਕਿ "ਮਹਿੰਦਰ ਭੱਟੀ" ਦੀ ਕਲਾ ਨੇ ਅਜੇ ਹੋਰ ਚਮਕਣਾ ਹੈ ਤੇ ਉਸ ਦੇ ਗੀਤਾਂ ਨੇ ਹੋਰ ਗੀਤਮਈ ਬਣਨਾ ਹੈ। ਉਸਦੀ ਕਿਰਤ ਵਿਚ ਸਾਵਾਂਪਨ ਤੇ ਵਹਾਓ ਆਉਣਾ ਹੈ। ਪਰ ਇਹ ਅੱਵਸ਼ ਹੋਵੇਗਾ। ਕਈ ਥਾਈਂ "ਭੱਟੀ" "ਅੰਮ੍ਰਿਤਾ ਪ੍ਰੀਤਮ" ਤੇ "ਸ਼ਿਵ" ਦਾ ਹਾਣੀ ਬਣਿਆ ਦੇਖਿਆ ਜਾ ਸਕਦਾ ਹੈ :

ਮੇਰੇ ਦਿਲ ਨੂੰ ਛੱਡ ਵਿਲਕਦੇ,
ਤੁਰ ਜਾਣਾ ਤੂੰ ਪਰਦੇਸ...ਹੋ...।
ਪਤਾ ਹੁੰਦਾ ਜੇ ਕੰਡਿਆਲੇ ਰਾਹਾਂ ਦਾ,
ਨਾ ਆਂਦਾ ਤੇਰੇ ਦੇਸ...ਹੋ..।

ਜਾਂ

ਮਾਏ ਨੀ ! ਮਾਏ ! ਆ,
ਕਹਿ ਦੁੱਖਾਂ ਨੂੰ,
ਮੈਥੋਂ ਰਹਿਣ ਪਰ੍ਹੇ...

ਇਹਨਾਂ ਦੋਹਾਂ ਟੁਕਾਂ ਵਿਚ "ਮਹਿੰਦਰ ਭੱਟੀ" ਦੀ ਕਲਾ ਆਪਣੇ ਉੱਜਵਲ ਭਵਿੱਖ ਦੀ ਸਾਖੀ ਭਰਦੀ ਹੈ। ਇਕ ਵਾਅਦਾ ਹੈ, ਜੋ ਪੂਰਾ ਹੋਵੇਗਾ। ★

ਗੁਰੂ ਨਾਨਕ ਦੇਵ ਯੂਨੀਵਰਸਿਟੀ
ਈਵਨਿੰਗ ਕਾਲਿਜ, ਜਲੰਧਰ।

## ਪ੍ਰਤੀਕ੍ਰਿਆ

੧੪/੮/੯੧ ਅਮ੍ਰਿਤ ਵੇਲੇ ਨਿਤਨੇਮ ਤੋਂ ਉਠਦਿਆਂ ਜਦ ਲੇਟਰ ਬਕਸ ਵਲ ਝਾਤੀ ਮਾਰੀ ਤਾਂ ਜੁਲਾਈ ਦਾ 'ਵਰਿਆਮ' ਪੱਤਰ ਵੇਖ ਕੇ ਸਾਰੀ ਮਾਯੂਸੀ ਦੂਰ ਹੋ ਗਈ। ਜਲ ਪਾਣੀ ਛਕਣ ਦੀ ਵੀ ਸੁਧ ਨਹੀਂ ਰਹੀ ਤੇ ਇਕ ਰਸ ਇਕ ਸਿਰੇ ਤੋਂ ਅਖੀਰ ਤੱਕ ਵਰਿਆਮ ਰਾਹੀਂ ਸਤਿਗੁਰੂ ਸੱਚੇ ਪਾਤਸ਼ਾਹ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਜੀ, ਸਮੂੰਹ ਉਹਨਾਂ ਦੇ ਸੇਵਕ, ਦਿਲੀ ਦੇ ਅਜੀਬ ਨਜ਼ਾਰੇ, ਕਵੀ ਪ੍ਰੀਤਮ ਸਿੰਘ ਹੋਰਾਂ ਦੇ ਦਰਸ਼ਨਾਂ ਦੇ ਨਾਲ ਨਾਲ ਉਹਨਾਂ ਦੀ ਜ਼ਬਾਨੀ ਬੀਤੇ ਦੀਆਂ ਪੈੜਾਂ, ਮਾਨੋ ਸੁਰਤ ਇਕ ਘੰਟਾ ਗਵਾਚੀ ਰਹੀ। ਪਤਾ ਨਹੀਂ ਰਿਹਾ ਕਿ ਇੰਗਲੈਂਡ ਹਾਂ ਜਾਂ ਇੰਡੀਆ ਦਿਲੀ ਸਤਿਗੁਰਾਂ ਦੇ ਚਰਨਾਂ ਵਿਚ। ਸੰਗਤ ਦੇ ਦਰਸ਼ਨ ਦੀਦਾਰੇ। ਸਤਿਗੁਰੂ ਜੀ ਦੀ ਮਹਿਮਾ ਅਸੀਂ ਅਲਪੱਗ ਜੀਵ ਕੀ ਕਰ ਸਕਦੇ ਹਾਂ ਪਰ ਧਨ ਹਣ ਉਹਨਾਂ ਦੇ ਹਰਮਨ ਪਿਆਰੇ ਸੇਵਕ ਕਵੀ ਪ੍ਰੀਤਮ ਸਿੰਘ ਤੇ ਆਪ ਜੈਸੇ। ਇਸ ਤੋਂ ਪਹਿਲਾਂ ਸੂਬਾ ਅਮਰੀਕ ਸਿੰਘ ਜੀ ਦੀ ਫੋਟੋ ਰਾਹੀਂ ਦਰਸ਼ਨ ਤੇ ਆਪ ਜੈਸੇ ਸੁਲਝੇ ਹੋਏ ਸੰਪਾਦਕ ਨਾ "ਉਹਿ ਮਰਹਿ ਨ ਠਾਗੇ ਜਾਹਿ" ਦੇ ਸਿਰਲੇਖ ਹੇਠ ਜੋ ਰਸ ਬਣਿਆ ਲਿਖਣ ਤੋਂ ਸਮਰਥ ਨਹੀਂ। ਵਿਰਦੀ ਜੀ ਦੇ ਦੋਨੋਂ ਲੇਖ ਹੁਕਮਰਾਨ ਬੋਲੀ' ਤੇ ਚੱਕੀ ਦਰਿਆ ਭੀ ਆਪਣੀ ਮਸਾਲ ਆਪ ਹਨ। ਜਿਥੇ ਵਿਰਦੀ ਜੀ ਨੇ ਪਠਾਨਕੋਟ ਜੰਮੂ ਤੇ ਨੂਰਪੁਰ ਆਦ ਸਭ ਪਹਾੜੀਆਂ ਤੇ ਇਲਾਕੇ ਦਾ ਕਮਾਲ ਨਜ਼ਾਰਾ ਬੰਨ ਕੇ ਮੇਰੀ ਸੁਰਤੀ ਨੂੰ ਬਹੁਤ ਦੇਰ ਲਈ ਉਹਨਾਂ ਇਲਾਕਿਆਂ ਦਾ ਅਨੰਦ ਮਨਵਾਇਆ।

ਜੰਮੂ ਯਾਤਰਾ,ਨੇਪਾਲ ਦੀ ਸੈਰ,ਰਾਜਿਆਂ ਮਹਾਰਾਜਿਆਂ ਦੇ ਚੋਚਲੇ ਤੇ ਪੰਡਤ ਗੋਪਾਲ ਸਿੰਘ ਹੋਰਾਂ ਦੇ ਭਾਸ਼ਨ ਤੇ ਅਰਦਾਸ ਕਮਾਲ ਹੈ। ਜੇ ਇਹ ਕਹਾਂ ਕਿ 'ਵਰਿਆਮ' ਸਾਰੇ ਦਾ ਸਾਰਾ ਇਕ ਕਮਾਲ ਦਾ ਮੈਗਜ਼ੀਨ ਹੈ ਜਿਸ ਵਿਚੋਂ ਸਭ ਅਨੰਦ ਪ੍ਰਾਪਤ ਹੁੰਦੇ ਹਨ ਤਾਂ ਕੋਈ ਅਤਿ ਕਥਨੀ ਨਹੀਂ। ਹੋਰ ਭੀ ਚੜਦੀਆਂ ਕਲਾਂ ਲਈ ਅਰਦਾਸ ਹੈ।

ਨਾਮਧਾਰੀ ਭਜਨ ਸਿੰਘ ਗੇਹਲ
28 ਐਬਰਸਟਨ ਲੀਡਜ਼—6
ਯੂ. ਕੇ

—0—

ਅਗਸਤ ਮਹੀਨੇ ਦਾ ਇਹ ਅੰਕ ਇਕੋ ਬੈਠਕ ਵਿਚ ਪੜ੍ਹਕੇ ਹੀ ਸਾਹ ਲਿਆ। ਇਹ ਅੰਕ ਬਹੁਤ ਹੀ ਪਿਆਰੇ ਬੰਦੇ ਨਵਤੇਜ ਸਿੰਘ ਦੀਆਂ ਸੋਗਮਈ ਗੱਲਾਂ ਨਾਲ ਕੱਜਿਆ ਹੋਇਆ ਹੈ। ਸਤਿਕਾਰੀ ਪ੍ਰੀਤਮ ਸਿੰਘ ਕਵੀ ਦੀ ਰਚਨਾ 'ਬੀਤੇ ਦੀਆਂ ਪੈੜਾਂ, ਇਕ ਦਮ ਹੀ ਬਹੁਤ ਚੰਗਾ ਹੈ ਇਸ ਲੇਖ ਨੂੰ ਪੜ੍ਹਿਆਂ ਇਉਂ ਪਰਤੀਤ ਹੁੰਦਾ ਹੈ ਜਿਵੇਂ ਕਵੀ ਜੀ ਦੇ ਨਾਲ ਹੀ ਲੇਖ ਵਿਚ ਸੰਗਤਾਂ ਨਾਲ ਟੁਰ ਫਿਰ ਰਹੇ ਹਾਂ। 'ਬੀਤੇ ਦੀਆਂ ਪੈੜਾਂ' ਲੜੀਵਾਰ ਲੇਖ ਇਤਿਹਾਸਕ ਅਤੇ ਯਾਤਰਾ ਵਾਲੇ ਗੁਣ ਰਖਦੇ ਹਨ। ਇਹਨਾਂ ਦਾ ਮੁਲ ਕਿਸੇ ਸਮੇਂ ਸਤਿਗੁਰੂ ਦੇ ਪਿਆਰੇ ਬਹੁਤ ਅਨੁਭਵ ਕਰਨਗੇ।

ਜਸਵੰਤ ਸਿੰਘ ਵਿਰਦੀ—'ਵਗਦੇ ਪਾਣੀ' ਲਿਖਕੇ ਬੜੀਆਂ ਪਿਆਰੀਆਂ ਤੇ ਦਿਲਚਸਪ ਗੱਲਾਂ ਕਰੀ ਜਾ ਰਹੇ ਹਨ 'ਵਗਦੇ ਪਾਣੀ' ਦਾ ਬਹਾਨਾ ਬਣਾਕੇ। ਇਹ ਰਚਨਾਵਾਂ ਵਗਦੇ ਪਾਣੀਆਂ ਵਰਗੀਆਂ ਹੀ ਹਨ। ਸਦਾ ਰਹਿਣ ਵਾਲੀਆਂ।

ਕੁਝ ਪਿਛਲੇ ਅੰਕਾਂ ਬਾਰੇ

**ਦਸਬੰਰ ੧੯੯੦—**

'ਬੀਤੇ ਦੀਆਂ ਪੈੜਾਂ' ਜਾਣਕਾਰੀ ਭਰਪੂਰ ਵਾਰਤਾ ਹੈ। ਇਸ ਵਿਚ ਉਸ ਪਿਆਰੇ ਦੀਆਂ ਯਾਦਾਂ ਹਨ ਜਿਨ੍ਹਾਂ ਦੇ ਦਰਸ਼ਨ ਨੂੰ ਮਨ ਲੋਚਦਾ ਹੀ ਰਹਿੰਦਾ ਹੈ। 'ਚੌਗਿਰਦ ਹਮਾਰੈ'—ਵਿਚ ਤੁਸੀਂ ਬੜੀ ਸੰਕੋਚਵੀ ਵਿਧੀ ਨਾਲ ਤਕੜੀ ਜਾਣਕਾਰੀ ਦੇਣ ਦੀ ਸਫਲ ਕੋਸ਼ਿਸ਼ ਕੀਤੀ ਹੈ। 'ਸੁਮੇਰ' ਜੀ ਦੀ ਗ਼ਜ਼ਲ ਪਿਆਰੀ ਹੈ।

**ਜੂਨ, ੧੯੯੧**

ਮਹਾਰਾਜਾ ਰਣਜੀਤ ਸਿੰਘ ਨੂੰ ਇਕ ਬਜ਼ੁਰਗ ਵੱਲੋਂ ਸਿਖਿਆ ਵਿਚ ਲੈਫ: ਕਰਨਲ ਗੁਲਚਰਨ ਸਿੰਘ ਹੁਰਾਂ ਦਿੱਤੀ ਹੈ ਪਹਿਲੋਂ ਕਦੀ ਕਿਤੇ ਪੜ੍ਹੀ ਸੁਣੀ ਨਹੀਂ ਕਿਉਂਕਿ ਇਤਿਹਾਸ ਨੂੰ ਪੜ੍ਹਨ ਦੀ ਆਦਤ ਮੈਨੂੰ ਹੈ ਨਹੀਂ। 'ਸਫੇਦ ਵੇਈ— ਵਿਰਦੀ ਜੀ ਦਾ ਪੜ੍ਹ ਕੇ ਮੈਨੂੰ ਮੇਰੀ ਇਚ ਗ਼ਜ਼ਲ ਦਾ ਸ਼ੇਅਰ ਢੁਕਦਾ ਜਾਪਿਆ—

"ਜੀਵਨ ਜਲ ਪਰਵਾਹ ਦੇ ਵਾਂਗੂ,
ਤੋਰ ਨਿਰੰਤਰ ਤੁਰਦਾ ਹੈ।

ਮੌਤ ਵਿਚਾਰੀ ਆਖਣ ਲੱਗੀ,
ਇਹ ਨਾ ਮੈਤੋਂ ਮਰਦਾ ਹੈ।"

ਲੇਖ ਦੇ ਬੋਲ ਬਹੁਤ ਹੀ ਪਿਆਰੇ ਹਨ।

ਮਾਸਟਰ ਨਿਹਾਲ ਸਿੰਘ ਜੀ ਦੇ ਲੇਖ ਦਾ ਹੈਡਿੰਗ ਪੜ੍ਹ ਕੇ ਉੱਕਾ ਹੀ ਅਨੁਮਾਨ ਹੀ ਨਹੀਂ ਲਾਇਆ ਜਾ ਸਕਦਾ ਕਿ ਇਸ ਵਿਚ ਸਤਿਗੁਰੂ ਜੀ ਦੀ ਬ੍ਰਿਧ-ਸ਼ਾਲਾ ਬਾਰੇ ਦੱਸਿਆ ਹੋਇਆ ਕੁਝ ਹੋਵੇਗਾ।

'ਤਰਸ' ਦੀਆਂ ਗ਼ਜ਼ਲਾਂ ਚੰਗੀਆਂ ਹਨ ਪਰ ਦੂਜੀ ਨਾਲੋਂ ਪਹਿਲੀ ਬਹੁਤ ਜੱਚੀ ਹੈ। 'ਬੀਤੇ ਦੀਆਂ ਪੈੜਾਂ' ਤਾਂ ਮੈਨੂੰ ਨਾਲ ਹੀ ਲੈ ਤੁਰਿਆ। ਬੜੀ ਸਰਲਤਾ ਨਾਲ ਟੁਰਿਆ ਜਾਂਦਾ ਹੈ ਇਹ ਲੇਖ।

**ਜੁਲਾਈ, ੧੯੮੧**

ਮੈਂ ਕੁਝ ਵਰ੍ਹੇ ਪਹਿਲਾਂ ਸੂਬਾ ਅਮਰੀਕ ਸਿੰਘ ਨੂੰ ਸ੍ਰੀ ਭੈਣੀ ਸਾਹਿਬ ਮਿਲਿਆਂ ਸਾਂ। ਆਪ ਬੜੀ ਪ੍ਰਭਾਵਸ਼ਾਲੀ ਸ਼ਖਸੀਅਤ ਦੇ ਮਾਲਕ ਸਨ। ਕੁੱਝ ਪਲਾਂ ਵਿਚ ਹੀ ਉਹਨਾਂ ਦੀ ਦ੍ਰਿੜਤਾ ਵਾਲੀ ਜ਼ਿੰਦਗੀ ਦਿਸ ਆਈ ਸੀ। ਉਨ੍ਹਾਂ ਦਾ ਬੋਲ ਹਾਲੇ ਵੀ ਮੇਰੇ ਕੰਨਾਂ ਵਿਚ ਗੂੰਜਦਾ ਹੈ—ਜਦੋਂ ਸਾਡੇ ਵੱਲ ਆਓ ਤਾਂ ਜ਼ਰੂਰ ਮਿਲ ਕੇ ਆਉਣਾ" ਮੈਨੂੰ ਇਸ ਮੌਤ ਵਿਛੋੜੇ ਨਾਲ ਬਹੁਤ ਦੁਖ ਹੋਇਆ ਹੈ।

ਡਾ: ਪ੍ਰੀਤਮ ਸੈਨੀ ਦੀ ਗ਼ਜ਼ਲ ਦੇ ਸਾਰੇ ਹੀ ਸ਼ੇਅਰ ਚੰਗੇ ਹਨ। ਆਪ ਚੋਟੀ ਦੇ ਵਿਦਵਾਨ ਵੀ ਤਾਂ ਹਨ।

ਸੁਰਿੰਦਰ ਸਾਗਰ ਦੀ ਗ਼ਜ਼ਲ ਦਾ ਸ਼ੇਅਰ—"ਕੋਈ ਕੈਸੇ ਮਿਟਾਵਾਂ ਕਿਵੇਂ ਫਾਸਲੇ, ਜਦੋਂ ਕੋਈ ਫਾਸਲਾ ਹੁਣ ਨਹੀਂ", ਕਿੰਨਾ ਸਰਲ ਤੇ ਦਿਲ ਵਿਚ ਖੁਭ ਜਾਣ ਵਾਲਾ ਸ਼ੇਅਰ ਹੈ। 'ਵਿਰਦੀ' ਜੀ ਨੇ 'ਹੁਕਮਰਾਨ ਬੋਲੀ' ਵਿਚ ਬੜੀਆਂ ਜਰਵੀਆਂ ਅਤੇ ਮਨ ਨੂੰ ਮਨਾਉਣ ਵਾਲੀਆਂ ਗੱਲਾਂ ਕੀਤੀਆਂ ਹਨ। 'ਚੱਕੀ ਦਰਿਆਂ' ਵਿਚ ਬੜੀਆਂ ਮਚਾਕੇ ਮਾਰ ਮਾਰ ਬਾਤਾਂ ਕੀਤੀਆਂ ਗਈਆਂ ਹਨ। ਚਉਗਿਰਦ ਹਮਾਰੇ—ਵਿਚ ਆਪ ਵਲੋਂ ਨੇਪਾਲ ਦਾ ਜ਼ਿਕਰ ਪਿਆਰਾ ਲਗਿਆ ਹੈ। 'ਬੀਤੇ ਦੀਆਂ ਪੈੜਾਂ'— ਜਿਥੇ ਇਹ ਵਾਰਤਾ ਦਿਲਚਸਪ ਹੈ ਉਥੇ ਇਸ ਵਿਚ ਆਏ ਵਿਅਕਤੀਆਂ ਦੀ ਤੇ ਘਟਨਾਵਾਂ ਦੀ ਜਾਣਕਾਰੀ ਸੁਤੇ-ਸੁਧ ਹੀ ਹੋ ਜਾਂਦੀ ਹੈ।

'ਸੂਬਾ ਵਰਿਆਮ ਸਿੰਘ' ਅੰਕ ਅਤੇ ਔਰੰਗਾਬਾਦ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸਮੇਲਨ ਅੰਕ ਤਾਂ ਬਹੁਤ ਹੀ ਸ਼ਲਾਘਾ ਯੋਗ ਹਨ ਤੇ ਤੁਹਾਡੀ ਸੂਝ ਅਤੇ ਮਿਹਨਤ ਦਾ ਸਬੂਤ ਹਨ। ਮਾਲਕ ਆਪ ਨੂੰ ਹੋਰ ਲਗਨ ਮੇਹਨਤ ਕਰਨ ਦਾ ਬਲ ਬਖਸ਼ਣ.

ਕਰਤਾਰ ਸਿੰਘ ਪੰਛੀ
ਪ੍ਰਧਾਨ ਪੰਜਾਬੀ ਸਾਹਿਤ ਸਭਾ, ਮਲੇਰਕੋਟਲਾ

—0—

ਮੈਨੂੰ ਇਸ ਗੱਲ ਦੀ ਬੜੀ ਖ਼ੁਸ਼ੀ ਹੈ ਕਿ ਤੁਸੀਂ ਬੜੀ ਮਿਹਨਤ ਦੇ ਨਾਲ ਵਰਿਆਮ ਨੂੰ ਜਾਰੀ ਰਖ ਰਹੇ ਹੋ। ਨਾਮਧਾਰੀ ਸੰਪਰਦਾਇ ਦਾ ਇਕ ਬੜੇ ਜ਼ੋਰ ਦਾ ਥੰਮ ਹੁੰਦਿਆਂ ਹੋਇਆਂ ਵੀ ਤੁਸੀਂ ਵਰਿਆਮ ਨੂੰ ਪੰਜਾਬੀ ਦੇ ਸਾਹਿਤ, ਸਭਿਆਚਾਰ ਅਤੇ ਭਾਸ਼ਾ ਨਾਲ ਪੂਰੀ ਤਰ੍ਹਾਂ ਜੋੜਿਆ ਹੋਇਆ ਹੈ। ਇਸ ਪ੍ਰਾਪਤੀ ਤੇ ਮੈਂ ਤੁਹਾਨੂੰ ਦਿਲੀ ਮੁਬਾਰਕ ਭੇਜਦਾ ਹਾਂ। ਮੈਂ ਕੋਸ਼ਿਸ਼ ਕਰਾਂਗਾ ਕਿ ਮੈਂ ਤੇ ਮੇਰੇ ਵਿਭਾਗ ਦੇ ਹੋਰ ਸਾਥੀ ਵਰਿਆਮ ਲਈ ਕੋਈ ਨਾ ਕੋਈ ਰਚਨਾ ਸਮੇਂ ਸਮੇਂ ਜ਼ਰੂਰ ਭੇਜਦੇ ਰਹਿਣ।

ਮੈਂ ਪ੍ਰਾਰਥਨਾ ਕਰਦਾ ਹਾਂ ਕਿ ਤੁਹਾਡੀ ਸਰਦਾਰੀ ਹੇਠ ਵਰਿਆਮ ਵਧੇ, ਫੁੱਲੇ ਤੇ ਤਰੱਕੀ ਕਰੇ।

ਕਰਨੈਲ ਸਿੰਘ ਥਿੰਦ
(ਅਧਿਅਕਸ਼, ਪੰਜਾਬੀ ਅਧਿਐਨ ਸਕੂਲ
ਗੁ: ਨਾਨਕ ਦੇਵ ਯੂਨੀਵਰਸਿਟੀ
ਅਮ੍ਰਿਤਸਰ)

—0—

ਜੁਲਾਈ ਦਾ ਵਰਿਆਮ ਪੜ੍ਹਦਿਆਂ ਅਜੀਬ ਜਿਹੀ ਮਸਤੀ ਮਨ ਵਿਚ ਆ ਗਈ ਸੀ।

ਉਤਰ ਲੇਟ ਹੋਣ ਦਾ ਕਾਰਣ ਏ ਕਿ ਮੇਰੀਆਂ ਅੱਖਾਂ ਬੀਮਾਰ ਹੋ ਗਈਆਂ ਸਨ। ਜਦੋਂ ਕੁਛ ਠੀਕ ਹੋਇਆ ਤੇ ਉਸ ਵਕਤ ਹੀ ਪੜ੍ਹਨਾ ਸ਼ੁਰੂ ਕਰ ਦਿੱਤਾ ਸੀ।

ਬੀਤੇ ਦੀਆਂ ਪੈੜਾਂ ਪੜ੍ਹ ਕੇ ਕਵੀ ਜੀ ਦੀ ਯਾਦ ਤਾਂ ਤਾਜ਼ਾ ਹੋ ਹੀ ਜਾਂਦੀ ਹੈ ਉਸ ਦੇ ਨਾਲ ਸਤਿਗੁਰੂ ਜੀ ਦੇ ਅਨੇਕ ਵਾਰ ਦਰਸ਼ਨ ਹੋ ਜਾਂਦੇ ਹਨ। ਬਾਕੀ ਨਾਮਧਾਰੀਆਂ ਦੇ ਸਾਰੇ ਪ੍ਰਵਾਰ ਦੇ ਖੁਲ੍ਹੇ ਦਰਸ਼ਨ ਹੋ ਜਾਂਦੇ ਹਨ ਤੇ ਬਿਨਾਂ ਦਰਸ਼ਨ ਕੀਤਿਆਂ ਹੀ ਦਰਸ਼ਨ ਹੋ ਜਾਂਦੇ ਹਨ। ਕਈ ਕਈ ਥਾਵਾਂ ਤੇ ਮੈਨੂੰ ਮੇਰੀ ਹੀ ਘਾਟ ਮਾਲੂਮ ਹੁੰਦੀ ਏ। ਕਿਉਂ ਕਿ ਇਹ ਵਾਤਾਵਰਣ ਤੇ ਸਮਾਂ ਫੋਟੋਗਰਾਫੀ ਵਿਚ ਸੰਭਾਲ ਕੇ ਰਖਣ ਵਾਲਾ ਹੁੰਦਾ ਏ। ਜਿਹੜੀ ਯਾਦ ਸਾਡੇ ਸਾਰਿਆਂ ਵਾਸਤੇ ਇਕ ਅਭੁਲ ਯਾਦ ਹੋਵੇਗੀ।

ਚਉਗਿਰਦ ਹਮਾਰੇ ਵਾਲਾ ਲੇਖ ਜਗਦੀਸ਼ ਸਿੰਘ

ਦਾ ਬਹੁਤ ਚੰਗਾ ਹੈ। ਕਿਉਂਕਿ ਉਸ ਦਾ ਬੀਰ ਗੰਜ ਨੇਪਾਲ ਵਾਲਾ ਹਿੱਸਾ ਬਹੁਤ ਹੀ ਸੋਹਣਾ ਏ ਤੇ ਕਈ ਉਹਨਾਂ ਮਿਤਰਾਂ ਦੇ ਵੀ ਵਿਚ ਦਰਸ਼ਨ ਕਰਵਾਏ ਹਨ ਜਿਨ੍ਹਾਂ ਨੂੰ ਮਿਲਿਆਂ ਕਾਫੀ ਸਮਾਂ ਹੋ ਗਿਆ ਏ। ਬੀਰ ਗੰਜ ਵਾਲਾ ਦ੍ਰਿਸ਼ ਫੋਟੋਗਰਾਫੀ ਵਿਚ ਸੰਭਾਲ ਕੇ ਰਖਣ ਵਾਲਾ ਹਿੱਸਾ ਜ਼ਰੂਰ ਸੀ। ਖਾਸ ਕਰ ਉਹ ਥਾਂ ਜਦੋਂ ਅਰਦਾਸ ਕੀਤੀ ਸੀ ਜਾਂ ਫਿਰ ਨੇਪਾਲ ਦੇ ਮਹਾਰਾਜੇ ਨਾਲ ਨਾਮਧਾਰੀ ਸਿੰਘ ਬੈਠੇ ਸੀ।

ਜਾਣ ਪਛਾਣ ਸ੍ਰ. ਸੁਲੱਖਣ ਸਿੰਘ ਦੀ ਬਹੁਤ ਚੰਗੀ ਏ। ਪਰ ਇਹ ਬਹੁਤ ਚੰਗੇ ਕਰਮ ਹਨ ਕਿ ਸ੍ਰ. ਸੁਲੱਖਣ ਸਿੰਘ ਤੇ ਸਤਿਗੁਰੂ ਜੀ ਦੀ ਕਿਰਪਾ ਹੈ। ਬਾਕੀ ਗੁਰੂ ਕਾ ਧਾਨ ਬਹੁਤ ਸਾਰਿਆਂ ਨੂੰ ਵਿਗਾੜ ਹੀ ਦਿੰਦਾ ਏ। ਜਿਹੜੇ ਇਹਨਾਂ ਨੇ ਪੰਜ ਫੈਸਲੇ ਕੀਤੇ ਹਨ ਉਹ ਵੀ ਚੰਗੇ ਹਨ। ਜੇ ਕੇਰ ਉਹ ਸਿਰੇ ਚੜ੍ਹ ਜਾਣ ਤਾਂ।

ਹੁਕਮਰਾਨ ਬੋਲੀ ਵਿਰਦੀ ਦੀ ਪੜ੍ਹੀ ਏ। ਬਲਰਾਜ ਸਾਹਨੀ ਨੇ ਬਹੁਤ ਸੋਹਣਾ ਇਹ ਲੇਖ ਲਿਖਿਆ ਏ ਤੇ ਵਿਰਦੀ ਜੀ ਨੇ ਸਾਰੇ ਪਾਠਕਾਂ ਦੀ ਹਾਜ਼ਰੀ ਵਿਚ ਪੇਸ਼ ਕੀਤਾ ਏ।

ਸੂਬਾ ਅਮਰੀਕ ਸਿੰਘ ਦੀ ਤਸਵੀਰ ਕਵੀ ਜੀ ਨੇ ਬਹੁਤ ਸੋਹਣੀ ਖਿਚੀ ਹੋਈ ਏ। ਕਿਉਂਕਿ ਸੂਬਾ ਜੀ ਦੀ ਸਾਰੀ ਸ਼ਖਸੀਅਤ ਨਜ਼ਰ ਆਉਂਦੀ ਏ। ਤੇ ਇਹ ਹੀ ਫੋਟੋਗਰਾਫੀ ਦਾ ਕਮਾਲ ਹੁੰਦਾ ਏ।

ਕਵਿਤਾ ਕੋਈ ਵੀ ਦਿਲ ਖਿਚਵੀਂ ਨਹੀਂ ਸੀ। ਜਿਹੜੀ ਦਿਲ ਨੂੰ ਖਿਚ ਪਾ ਸਕਦੀ ਹੋਵੇ।

ਹਰਭਜਨ ਬਾਜਵਾ
ਜ਼ਿਲਾ ਜੇਲ੍ਹ ਗੁਰਦਾਸਪੁਰ

—0—

ਬੜੀ ਵੱਡੀ ਖੁਸ਼ਖਬਰੀ ਹੈ ਕਿ ਵਰਿਆਮ ਵਿਦੇਸ਼ਾਂ ਵਿਚ ਅਗੇ ਵੱਧ ਰਿਹਾ ਹੈ। ਵਰਿਆਮ ਦੀ ਉਨੱਤੀ ਲਈ ਜਿਥੇ ਹੋਰ ਬਹੁਤ ਕੁਝ ਦੀ ਲੋੜ ਹੈ ਉਥੇ ਇਸ ਪ੍ਰਤੀ ਤੁਹਾਡੇ ਉਤਸਾਹਤ ਰਹਿਣ ਦੀ ਵੀ ਲੋੜ ਵਰਿਆਮ ਦੀ ਸਭ ਤੋਂ ਵੱਡੀ ਲੋੜ ਹੈ। ਅਸਲ ਵਿਚ ਬੰਦਾ ਕਿਸੇ ਖੇਤਰ ਵਿਚ ਵੀ ਹਾਰਦਾ ਉਦੋਂ ਹੈ ਜਦੋਂ ਉਹ ਦਿਲ ਛੱਡ ਬਹਿੰਦਾ ਹੈ। ਇਸ ਲਈ ਜਦੋਂ ਤੱਕ ਤੁਹਾਡੇ ਹੌਸਲੇ ਬੁਲੰਦ ਰਹਿਣਗੇ ਵਰਿਆਮ ਵੀ.........

ਭਗਤ ਸਿੰਘ
—ਚੰਡੀਗੜ੍ਹ—

# ਇਨਾਮ ਤੋਂ ਇਨਕਾਰ : ਸਪਸ਼ਟੀਕਰਣ

—ਸੁਖਬੀਰ

'ਪੰਜਾਬੀ ਸਾਹਿਤ ਟ੍ਰਸਟ, ਢੁੱਡੀਕੇ' ਵਲੋਂ 'ਬਲਰਾਜ ਸਾਹਨੀ-ਇਨਾਮ' ਇਸ ਸਾਲ ਮੈਨੂੰ ਦੇਣ ਦਾ ਐਲਾਨ ਪਤ੍ਰਿਕਾਵਾਂ ਵਿਚ ਛਪਿਆ ਹੈ।

ਮੈਨੂੰ ਬੜੇ ਅਫਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਇਹ ਇਨਾਮ ਮੈਂ ਪਰਵਾਨ ਨਹੀਂ ਕਰ ਸਕਾਂਗਾ।

ਇਸ ਸਿਲਸਿਲੇ ਵਿਚ ਕੁਝ ਗੱਲਾਂ ਸਪਸ਼ਟ ਕਰਨੀਆਂ ਚਾਹੁੰਦਾ ਹਾਂ।

ਪਿਛਲੇ ਕਈ ਵਰ੍ਹਿਆਂ ਤੋਂ ਪੰਜਾਬੀ ਸਾਹਿਤਕ ਇਨਾਮ ਏਨੇ ਭ੍ਰਸ਼ਟ ਤੇ ਪਲੀਤ ਹੋ ਚੁੱਕੇ ਹਨ ਕਿ ਕੋਈ ਵੀ ਮਾਨਮੱਤ ਲੇਖਕ ਉਹਨਾਂ ਨੂੰ ਪਾ ਕੇ ਖੁਸ਼ੀ ਜਾਂ ਇੱਜ਼ਤ ਮਹਿਸੂਸ ਨਹੀਂ ਕਰ ਸਕਦਾ। ਉਹਨਾਂ ਦੇ ਖਿਆਲ ਨਾਲ ਹਮੇਸ਼ਾ ਘਿਣ ਦਾ ਅਹਿਸਾਸ ਹੁੰਦਾ ਹੈ।

ਪਰ ਕੁਝ ਸਾਲ ਪਹਿਲਾਂ ਪੰਜਾਬੀ ਸਾਹਿਤ ਟ੍ਰਸਟ ਢੁੱਡੀਕੇ ਵਲੋਂ ਬਾਵਾ ਬਲਵੰਤ ਦੇ ਨਾਂ 'ਤੇ ਇਨਾਮ ਸ਼ੁਰੂ ਕਰਨ ਬਾਰੇ ਪੜ੍ਹਕੇ ਖੁਸ਼ੀ ਹੋਈ ਸੀ ਤੇ ਸੋਚਿਆ ਸੀ ਕਿ ਏਨੇ ਵਧੀਆ ਤੇ ਅਣਖੀ ਲੇਖਕ ਦੇ ਨਾਂ 'ਤੇ ਦਿੱਤਾ ਜਾਣ ਵਾਲਾ ਇਨਾਮ ਵਿਅਕਤੀਗਤ ਜਾਂ ਰਾਜਨੀਤਕ ਜਾਂ ਹੋਰ ਕਿਸੇ ਕਿਸਮ ਦੇ ਪੱਖਪਾਤ ਤੋਂ ਉਪਰ ਉਠ ਕੇ ਦਿਤਾ ਜਾਏ ਤੇ ਉਸ ਨੂੰ ਪਾਉਣ ਵਾਲਾ ਲੇਖਕ ਸੱਚੀ ਖੁਸ਼ੀ ਤੇ ਮਾਨ ਮਹਿਸੂਸ ਕਰੇਗਾ। ਪਰ ਕੁਝ ਇਕ ਮੌਕਿਆਂ 'ਤੇ ਟ੍ਰਸਟ ਨੇ 'ਬਾਵਾ ਬਲਵੰਤ' ਅਤੇ ਦੂਜੇ ਇਨਾਮ ਇਸ ਤਰ੍ਹਾਂ ਸਾਹਿਤਕ ਤੇ ਕਲਾਤਮਕ ਗੁਣਾਂ ਦੀ ਥਾਂ ਰਾਜਨੀਤਕ ਨਜ਼ਰੀਏ ਨੂੰ ਮੁਖ ਰੱਖ ਕੇ ਦਿੱਤੇ ਹਨ, ਉਸ ਨੂੰ ਵੇਖ ਕੇ ਮੇਰੀ ਨਜ਼ਰ ਵਿਚ ਉਹਨਾਂ ਇਨਾਮਾਂ ਦਾ ਸਤਿਕਾਰ ਘਟਿਆ ਹੈ।

ਜਿਥੇ ਬਾਕੀ ਹੋਰ ਸਰਕਾਰੀ-ਗ਼ੈਰਸਰਕਾਰੀ ਇਨਾਮ ਤੇ ਸਨਮਾਨ ਕਈ ਕੋਝੇ ਕਾਰਨਾਂ ਕਰਕੇ ਲੋੜੀਂਦੀ ਸਾਹਿਤਕ ਪੱਧਰ ਤੋਂ ਰਿਤੇ ਨੀਵੀਂ ਪੱਧਰ ਦੇ ਲੇਖਕਾਂ ਜਾਂ ਬਹੁਤ ਸਾਧਾਰਨ ਪੱਧਰ ਦੀਆਂ ਕਿਤਾਬਾਂ ਨੂੰ ਦਿੱਤੇ ਜਾਂਦੇ ਰਹੇ ਹਨ (ਜਾਂ ਲੇਖਕਾਂ ਵਲੋਂ ਕੁਝ ਤਰੀਕੇ ਵਰਤ ਕੇ ਲਏ ਜਾਂਦੇ ਰਹੇ ਹਨ), ਉਥੇ ਪੰਜਾਬੀ ਸਾਹਿਤ ਟ੍ਰਸਟ, ਢੁੱਡੀਕੇ ਦੇ ਇਨਾਮਾਂ ਪਿੱਛੇ ਵੀ ਨਿਰੋਲ ਸਾਹਿਤਕ ਤੇ ਕਲਾਤਮਕ ਕਦਰਾਂ-ਕੀਮਤਾਂ ਦੀ ਥਾਂ ਕੁਝ ਹੋਰ ਕਾਰਣ ਅਹਿਮ ਨਜ਼ਰ ਆਉਂਦੇ ਹਨ।

ਇਸ ਹਾਲਤ ਵਿਚ ਟ੍ਰਸਟ ਦਾ ਇਨਾਮ ਲੈਣ ਤੇ ਮੇਰਾ ਮਨ ਨਹੀਂ ਮੰਨਿਆ।

ਮੇਰਾ ਇਹ ਫੈਸਲਾ ਨਜ਼ਰੀਆਤੀ ਹੈ। ਇਸ ਦਾ ਸੰਬੰਧ ਬਲਰਾਜ ਸਾਹਨੀ ਜਾਂ ਬਾਵਾ ਬਲਵੰਤ ਜਾਂ ਟ੍ਰਸਟ ਦੇ ਸੰਸਥਾਪਕ, ਜਸਵੰਤ ਸਿੰਘ ਕੰਵਲ ਦੀ ਜ਼ਾਤ ਨਾਲ ਬਿਲਕੁਲ ਨਹੀਂ ਹੈ।

